

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 26 ਸਾਲ 3 ਫਰਵਰੀ 2012 (ਮਾਸਿਕ, ਪੰਜਾਬੀ)

## ਸਿਰਫ ਸਿੱਖ ਹੀ ਪਾਉਣਂਗੇ ਵੋਟ....!!

ਗੁਰੂਦੁਆਰਾ ਚੋਣ ਕਮਿਸ਼ਨਰ ਨੇ ਕੀਤਾ ਸੀ ਠੋਸ ਵਾਅਦਾ, ਸਿਰਫ ਸਿੱਖ ਹੀ ਪਾਉਂਣਗੇ ਵੋਟ ਇਸ ਵਿੱਚ,
ਸੱਚੀ ਸੁਚੀ ਹੋਵੇਗੀ ਕਮੇਟੀ ਚੋਣ ਇਸ ਵਾਰੀ, ਕੋਈ ਵੰਡੇਗਾ ਨਹੀਂ ਵੋਟਾਂ ਲਈ ਨੋਟ ਇਸ ਵਿੱਚ,
ਜਾਅਲੀ ਵੋਟ ਨਾ ਪਵੇਗੀ ਇਸ ਵਾਰੀ, ਅਫੀਮ, ਭੁੱਕੀ, ਸ਼ਰਾਬ ਤੇ ਹੋਵੇਗੀ ਪੂਰਨ ਰੋਕ ਇਸ ਵਿੱਚ,
ਸੱਚੇ ਸੁਚੇ ਕਿਰਦਾਰ ਵਾਲੇ ਹੀ ਚੁਣੇ ਜਾਣਗੇ ਜੀ, ਨਾ ਹੀ ਹੋਵੇਗੀ ਨਸੀਬ ਕੋਈ ਖੋਟ ਇਸ ਵਿੱਚ।
ਚੋਣ ਕਮਿਸ਼ਨਰ ਦੇ ਵਾਅਦਿਆਂ ਦੀ ਉਦੋਂ ਫੂਕ ਨਿਕਲੀ,
ਹੇਰਾ ਫੇਰੀਆਂ ਦੇ ਦਰਿਆ 'ਚ ਜਦੋਂ ਵਾਅਦੇ ਰੋੜ੍ਹ ਦਿਤੇ।
ਅਸਲ ਸਿੱਖਾਂ ਦੀਆਂ ਵੋਟਾਂ ਬਹੁਤ ਘੱਟ ਬਣੀਆਂ, ਘੋਨਿਆਂ ਮੋਨਿਆਂ ਦੇ ਨਾਂ ਵੋਟਰ ਲਿਸਟਾਂ 'ਚ ਸੀ ਜੋੜ ਦਿੱਤੇ,
ਪੈਸਾ ਚੱਲਿਆ, ਅਫੀਮ, ਭੁੱਕੀ, ਸ਼ਰਾਬ ਦੇ ਲੱਗੇ ਲੰਗਰ, ਅਗਲੇ ਪਿਛਲੇ ਰਿਕਾਰਡ ਸੀ ਸਭ ਤੋੜ ਦਿੱਤੇ,
ਨਸੀਬ ਬਦੀ ਇਕ ਵਾਰੀ ਫੇਰ ਜਿੱਤ ਹੋਈ, ਪਹਿਰੇਦਾਰ ਜੋ ਸੱਚ ਦੇ ਸੀ, ਆਲੂਆਂ ਵਾਂਗ ਘਰੋੜ ਦਿੱਤੇ।

ਪ੍ਰਿੰ. ਨਸੀਬ ਸਿੰਘ ਸੇਵਕ

ਦਫਤਰ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ

## ਘੋਨੇ-ਮੋਨੇ ਜ਼ਾਅਲੀ ਸਿੱਖਾਂ ਦੀਆਂ ਵੋਟਾਂ ਨਾਲ ਬਣੀ ਸ਼੍ਰੋਮਣੀ ਕਮੇਟੀ ਕੌਮ ਦਾ ਕੀ ਸੰਵਾਰੇਗੀ...!!

# ਬਾਲ ਕਵਿਤਾ
# ਬੱਚਿਆਂ ਵੱਲੋਂ (ਦੂਰ-ਦੁਰਾਡੇ ਸਰਵਿਸ ਕਰਦੇ) ਪਾਪਾ ਨੂੰ ਸਵਾਲ ?



ਨਿੱਕੇ-ਨਿੱਕੇ ਮੇਰੇ ਬਾਲ, ਕਰਦੇ ਮੈਨੂੰ ਇੱਕ ਸਵਾਲ।
ਪਾਪਾ ਕਿੱਥੇ ਚੱਲੇ ਓ? ਲੈ ਚਲੋ ਸਾਨੂੰ ਵੀ ਨਾਲ।
ਨਿੱਕੇ-ਨਿੱਕੇ ਮੇਰੇ ਬਾਲ......
ਤੁਰ ਜਾਂਦੇ ਓ ਦੂਰ-ਦੁਰਾਡੇ, ਕਿਉਂ ਨਹੀਂ ਰਹਿੰਦੇ ਕੋਲ ਅਸਾਡੇ।
ਤੁਹਾਡੇ ਪਿੱਛੋਂ ਮੰਮੀ ਸਾਡੀ, ਹੋ ਜਾਂਦੀ ਏ ਹਾਲ ਬੇ-ਹਾਲ।
ਨਿੱਕੇ-ਨਿੱਕੇ ਮੇਰੇ ਬਾਲ......
ਪਤਾ ਨਹੀਂ ਕਿਹੜੇ ਰਾਹ ਜਾਂਦੇ, ਮੁੜਕੇ ਕਿੰਨੇ ਦਿਨ ਨਾ ਆਂਦੇ।
ਮਨ ਸੋਚਾਂ ਵਿੱਚ ਗੋਤੇ ਖਾਵੇ, ਦਿਲ 'ਚ ਉੱਠਦੇ ਕਈ ਉਬਾਲ।
ਨਿੱਕੇ-ਨਿੱਕੇ ਮੇਰੇ ਬਾਲ......
ਬਾਪੂ ਆਇਆ ਉਹ ਵੀ ਪੁੱਛੇ, ਪਾਪਾ ਤੇਰੇ ਰਹਿੰਦੇ ਕਿੱਥੇ।
ਲਾਰੇ-ਲੱਪੇ ਲਾਉਂਦਿਆਂ, ਹੋਣ ਲੱਗਾ ਪੂਰਾ ਇੱਕ ਸਾਲ।
ਨਿੱਕੇ-ਨਿੱਕੇ ਮੇਰੇ ਬਾਲ......
ਪਾਪਾ ਨਾ ਇੰਜ ਕਰੋ ਉਦਾਸ, ਤੋੜੋ ਨਾ ਤੁਸੀਂ ਸਾਡੀ ਆਸ।
ਉਡੀਕ 'ਚ ਅੱਖਾਂ ਨੇ ਪੱਕੀਆਂ, ਤੁਸੀਂ ਵੀ ਕਰਦੇ ਕਿੱਡਾ ਕਮਾਲ।
ਨਿੱਕੇ-ਨਿੱਕੇ ਮੇਰੇ ਬਾਲ......
ਪਾਪਾ ਹੁਣ ਨਾ ਸਾਨੂੰ ਛੱਡ ਕੇ ਜਾਇਓ, ਨਹੀਂ ਤਾਂ ਫਿਰ ਨਾ ਸਾਨੂੰ ਬੁਲਾਇਓ।
ਪਾਪਾ ਰੱਬ ਦਾ ਵਾਸਤਾ, ਮੰਮੀ ਦਾ ਕੋਈ ਕਰੋ ਖਿਆਲ।
ਨਿੱਕੇ-ਨਿੱਕੇ ਮੇਰੇ ਬਾਲ......
ਪਾਪਾ ਦਾ ਅੱਜ ਪੱਤਰ ਆਇਆ, ਉਹੀਓ ਗਾਣਾ ਫਿਰ ਦੁਹਰਾਇਆ।
'ਕੰਵਲ' ਜਿਹੇ ਮੇਰੇ ਬੱਚਿਓ, ਆਕੇ ਮਿਲਾਂਗਾ ਗਲ ਦੇ ਨਾਲ।
ਨਿੱਕੇ-ਨਿੱਕੇ ਮੇਰੇ ਬਾਲ, ਕਰਦੇ ਮੈਨੂੰ ਇੱਕ ਸਵਾਲ।
ਪਾਪਾ ਕਿੱਥੇ ਚੱਲੇ ਓ? ਲੈ ਚਲੋ ਸਾਨੂੰ ਵੀ ਨਾਲ।




ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਮੁੱਖ ਸੁਪ੍ਰਸਤ: ਸ. ਮਹਿੰਦਰ ਸਿੰਘ ਗਿੱਲ* (ਮਾਸਿਕ, ਪੰਜਾਬੀ)

ਸਾਲ:3 ਫਰਵਰੀ:2012 ਅੰਕ 26




## ਤਤਕਰਾ




***ਮਾਇਆ ਭੇਜਣ ਲਈ ਪਤਾ:-***
*ਸੰਪਾਦਕ , ਨਸੀਬ ਸਿੰਘ ਸੇਵਕ,*
*A/C : 65077080586,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

website:- www.bhaiditsinghpatrika.com

ਇੱਕ ਕਾਪੀ 20/-



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# *ਘੋਨੇ-ਮੋਨੇ ਜ਼ਾਅਲੀ ਸਿੱਖਾਂ ਦੀਆਂ ਵੋਟਾਂ ਨਾਲ ਬਣੀ ਸ਼੍ਰੋਮਣੀ ਕਮੇਟੀ ਕੌਮ ਦਾ ਕੀ ਸੰਵਾਰੇਗੀ---?*

ਪ੍ਰਿੰ. ਨਸੀਬ ਸਿੰਘ ਸੇਵਕ

ਦੁਨੀਆਂ ਦੇ ਇਤਹਾਸ ਵਿੱਚ ਸ਼ਾਇਦ ਹੀ ਅਜੇਹੀ,ਕੋਈ ਉਦਾਹਰਣ ਹੋਵੇ ਕਿ ਕਿਸੇ ਦੇਸ਼ ਦੇ, ਕਿਸੇ ਇੱਕ ਫਿਰਕੇ ਨੂੰ ਆਪਣੇ ਧਰਮ ਲਈ, ਆਪਣੇ ਧਰਮ ਦੇ ਲੋਕਾਂ ਵੱਲੋਂ ਕੋਈ ਸਰਬ-ਉਚ ਕਮੇਟੀ ਬਣਾਉਣ ਦਾ ਕਾਨੂੰਨੀ ਹੱਕ ਹੋਵੇ, ਜਿਸ ਦੇ ਰਾਹੀਂ ਉਹ ਆਪਣੇ ਧਰਮ ਤੇ ਫਿਰਕੇ ਨਾਲ ਸਬੰਧਤ ਹਰ ਤਰ੍ਹਾਂ ਦੇ ਮਸਲੇ ਹੱਲ ਕਰਨ ਤੇ ਤਰੱਕੀ ਕਰਨ ਦਾ ਹੱਕ ਹੋਵੇ। ਹਾਂ! ਜੀ ਸਿਰਫ ਤੇ ਸਿਰਫ ਸਿੱਖ ਕੌਮ ਹੈ ਜਿਸ ਨੂੰ ਪਹਿਲਾਂ ਗੁਲਾਮੀ ਰਾਜ ਸਮੇਂ ਅੰਗ੍ਰੇਜੀ ਸਰਕਾਰ ਵੱਲੋਂ 1925 ਅਤੇ ਆਜ਼ਾਦੀ ਤੋਂ ਬਾਅਦ ਭਾਰਤ ਸਰਕਾਰ ਵੱਲੋਂ ਉਪਰੋਕਤ ਕਾਨੂੰਨੀ ਮਾਨਤਾ ਮਿਲੀ ਹੋਈ ਹੈ ਜਿਸ ਦੇ ਤਹਿਤ ਹਰ ਪੰਜ ਸਾਲ ਪਿੱਛੋਂ ਸਿੱਖਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਚੋਣ ਕਰਨ ਦਾ ਹੱਕ ਮਿਲਿਆ ਹੋਇਆ ਹੈ। ਇਹ ਹੱਕ ਲੋਕਤੰਤਰ ਢੰਗ ਨਾਲ ਕਾਰਜ ਕਰਨ ਦਾ ਮਿਲਿਆ ਹੋਇਆ ਹੈ।

ਇਸ ਸੰਪਾਦਕੀ ਲੇਖ ਵਿੱਚ ਅਸੀਂ ਸਿਰਫ ਸਤੰਬਰ 2011 ਵਿੱਚ ਹੋਈਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਸਬੰਧੀ ਪੁਣ-ਛਾਣ ਕਰਨੀ ਹੈ। ਸਿੱਖ ਕੌਮ ਦੁਨੀਆਂ ਦੀ ਇੱਕ ਨਵੇਕਲੀ ਕੌਮ ਹੈ ਜਿਸ ਦੀ ਪੂਰੀ ਦੁਨੀਆਂ ਵਿੱਚ ਆਪਣੀ ਹੀ ਪਹਿਚਾਣ ਹੈ। ਦੁਨੀਆਂ ਦੇ ਹਰ ਦੇਸ਼ ਵਿੱਚ ਗੁਰਦੁਆਰੇ ਬਣੇ ਹੋਏ ਹਨ ਪਰ ਇਹਨਾਂ ਦੀ ਬਹੁਤਾਤ ਭਾਰਤ, ਖਾਸ ਕਰਕੇ ਪੰਜਾਬ, ਹਰਿਆਣਾ, ਦਿੱਲੀ, ਹਿਮਾਚਲ ਪ੍ਰਦੇਸ਼ ਵਿੱਚ ਜਿਆਦਾ ਹੈ। ਸਿੱਖਾਂ ਵਾਸਤੇ ਇਹ ਬਹੁਤ ਹੀ ਮਾਣ ਤੇ ਸਤਿਕਾਰ ਵਾਲੀ ਗੱਲ ਹੈ ਕਿ ਉਹਨਾਂ ਦੇ ਗੁਰੂਆਂ ਵਲੋਂ ਚਲਾਇਆ ਹੋਇਆ ਧਰਮ ਸਰਬ-ਸਾਂਝੀਵਾਲਤਾ ਦਾ ਧਰਮ ਹੈ ਤੇ ਲਗਭਗ ਹਰ ਧਰਮ ਦੇ ਲੋਕ ਇਸ ਦਾ ਸਤਿਕਾਰ ਕਰਦੇ ਹਨ ਪਰ ਅਫਸੋਸ ਕਿ ਅਸੀਂ ਆਪ ਹੀ ਆਪਣੇ ਧਰਮ ਦੀ ਇੱਜਤ ਨੂੰ ਖੋਰਾ ਲਾਉਣਾ ਸ਼ੁਰੂ ਕੀਤਾ ਹੋਇਆ ਹੈ। ਸ਼੍ਰੋਮਣੀ ਕਮੇਟੀ, ਸਿੰਘ ਸਭਾ ਲਾਹੌਰ ਜਿਸ ਨੂੰ ਕਿ ਮਹਾਨ ਵਿਦਵਾਨ ਪ੍ਰੋ. ਗੁਰਮੁਖ ਸਿੰਘ ਤੇ ਭਾਈ ਦਿੱਤ ਸਿੰਘ ਗਿਆਨੀ ਜੀ ਹੁਰਾਂ ਨੇ ਬੜੀ ਤਨਦੇਹੀ ਨਾਲ ਹੋਂਦ ਵਿੱਚ ਲਿਆਂਦਾ ਸੀ, ਦੀ ਤਰਜ਼ ਤੇ ਬਣਾਈ ਗਈ ਸੀ ਤੇ ਉਸ ਤਰਜ਼ ਤੇ ਹੀ ਕਾਰਜ ਕਰਨ ਦੇ ਵਾਅਦੇ ਉਲੀਕੇ ਗਏ ਸਨ ਜਿਵੇਂ ਕਿ ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਸੁਚੱਜਾ ਪ੍ਰਬੰਧ ਕਰਨਾ, ਸਿੱਖ ਕੌਮ ਦੀ ਪ੍ਰਫੁਲਤਾ ਲਈ ਕਾਰਜ ਕਰਨੇ, ਸਿੱਖ ਕੌਮ ਵਿੱਚ ਫੈਲ ਰਹੀਆਂ ਕੁਰੀਤੀਆਂ ਨੂੰ ਰੋਕਣਾ ਤੇ ਸਿਰਫ ਤੇ ਸਿਰਫ ਦਸਾਂ ਗੁਰੂਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੂਰਨ 'ਤੇ ਪੂਰਨ ਭਰੋਸਾ ਕਾਇਮ ਕਰਨ ਲਈ ਸੰਦੇਸ਼ ਦੇਣਾ ਆਦਿ। ਬਹੁਤ ਹੀ ਖ਼ੇਦ ਨਾਲ ਲਿਖਣਾ ਪੈ ਰਿਹਾ ਹੈ ਕਿ ਸ੍ਰੋਮਣੀ ਕਮੇਟੀ ਉਪਰੋਕਤ ਕਥਨਾਂ ਦੀ ਕਸਵੱਟੀ ਤੇ ਪੂਰੀ ਨਹੀਂ ਉਤਰ ਰਹੀ। ਇਸ ਦਾ ਸਭ ਤੋਂ ਵੱਡਾ ਕਾਰਨ ਕਿ ਇਹ ਸਿੱਖ ਵਿਦਵਾਨਾਂ ਜਾਂ ਬੁਧੀਜੀਵੀ ਵਰਗ ਦੇ ਸੱਚੇ ਸੁੱਚੇ ਕਿਰਦਾਰ ਵਾਲੇ ਮੈਂਬਰਾਂ ਦੀ ਨਹੀਂ ਸਗੋਂ ਸਿਆਸਤਦਾਨ ਲੋਕਾਂ ਦੀ ਕਮੇਟੀ ਬਣ ਚੁੱਕੀ ਹੈ। ਭਾਵ ਇਹ ਕਿ ਇਸ ਦੀਆਂ ਚੋਣਾਂ ਵਿੱਚ ਸਿੱਖ ਪੰਥ ਦੇ ਹਿਤੈਸੀ ਪੜ੍ਹੇ ਲਿਖੇ ਵਿਦਵਾਨ ਚੁਣੇ ਨਹੀਂ ਜਾਂਦੇ ਸਗੋਂ ਸਿਆਸੀ ਲੋਕ ਹੀ ਜਿੱਤ ਕੇ ਇਸ ਦੇ ਮੈਂਬਰ ਬਣਦੇ ਹਨ ਤੇ ਫਿਰ ਪ੍ਰਧਾਨਗੀ ਜਨਰਲ ਸਕੱਤਰ ਵਰਗੇ ਉੱਚ ਅਹੁਦਿਆਂ 'ਤੇ ਬੈਠ ਦੇ ਹਨ। ਵੈਸੇ ਤਾਂ ਸਿਆਸਤ ਦੀ ਖੇਡ ਹੀ ਮਾੜੀ ਹੈ ਪਰ ਖਾਸ ਕਰਕੇ ਭਾਰਤ ਤੇ ਉਸ ਤੋਂ ਵੀ ਅੱਗੇ ਪੰਜਾਬ ਦੀ ਸਿਆਸਤ ਤਾਂ ਬਿਲਕੁਲ ਹੀ ਕੁਰਾਹੇ ਪਈ ਹੋਈ ਹੈ। ਝੂਠ, ਗੁੰਡਾ ਗਰਦੀ, ਭਰਿਸ਼ਟਾਚਾਰ ਸਿਆਸੀ ਨੇਤਾਵਾਂ ਦੇ ਰੋਮ ਵਿੱਚ ਵੱਸ ਚੁੱਕਾ ਹੈ ਫਿਰ ਅਜੇਹੇ ਨੇਤਾਵਾਂ ਤੋਂ ਅਸੀਂ ਕੀ ਉਮੀਦ ਕਰ ਸਕਦੇ ਹਾਂ। "ਦੁੱਧ ਦੇ ਸਰ੍ਹਾਣੇ ਬਿੱਲੀ ਬਿਠਾਉਣੀ" ਦੀ ਕਹਾਵਤ ਮੁਤਾਬਿਕ ਜੇ ਅਜੇਹੇ ਲੋਕਾਂ ਨੂੰ ਗੋਲਕਾਂ ਦੀ ਰਾਖੀ ਲਈ ਚੁਣਾਂਗੇ ਤਾਂ ਉਹਨਾਂ ਪਾਸੋਂ ਨਿੱਕੀ ਜਿੰਨੀ ਵੀ ਉਮੀਦ ਨਹੀਂ ਰੱਖ ਸਕਦੇ ਕਿਉਂਕਿ ਇਹ ਲੋਕ ਤਾਂ ਆਮ ਚੋਣਾਂ ਦੀ ਤਰ੍ਹਾਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿੱਚ ਵੀ ਨਸ਼ਿਆਂ ਤੇ ਨੋਟਾਂ ਦੀ ਮੱਦਦ ਨਾਲ ਜਿੱਤ ਕੇ ਆਏ ਹੁੰਦੇ ਹਨ, ਉਹਨਾਂ ਨੇ ਆਪਣੇ

ਕਰੋੜਾਂ ਦੇ ਖਰਚੇ ਵੀ ਪੂਰੇ ਕਰਨੇ ਹੁੰਦੇ ਹਨ। ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ।ਸਤੰਬਰ 2011 ਵਿੱਚ ਲਗਭੱਗ 2 ਸਾਲ ਲੇਟ ਇਹ ਚੋਣਾਂ ਹੋਈਆਂ, ਸਰਕਾਰ ਤੇ ਗੁਰਦੁਆਰਾ ਚੋਣ ਕਮੇਟੀ ਦੇ ਕਮਿਸ਼ਨਰ ਸ. ਹਰਫੂਲ ਸਿੰਘ ਬਰਾੜ ਨੇ ਬੜੇ ਦਮਗਜੇ ਮਾਰੇ ਕਿ ਇਸ ਵਾਰੀ ਚੋਣਾਂ ਬਿਲਕੁੱਲ ਨਿਰਪੱਖ ਹੋਣਗੀਆਂ ਖਾਸ ਕਰਕੇ ਕੇਸ ਦਾਹੜੀ ਤੇ ਮੁਕੰਮਲ ਭਰਵੱਟੇ ਵਾਲੇ ਪੁਰਸ਼/ ਇਸਤਰੀਆਂ ਹੀ ਵੋਟਾਂ ਆਪ ਜਾ ਕੇ ਬਣਾਉਣਗੇ ਤੇ ਨਾਲ ਆਪਣੀ ਫੋਟੋ ਵੀ ਫਾਰਮ ਤੇ ਲਾਉਣਗੇ ਤੇ ਵੋਟਾਂ ਵੀ ਸਿਰਫ ਤੇ ਸਿਰਫ ਇਹਨਾਂ ਨੂੰ ਹੀ ਪਾਉਣ ਦਾ ਹੱਕ ਹੋਵੇਗਾ ਪਰ ਹੋਇਆ ਬਿਲਕੁਲ ਇਸ ਦੇ ਉਲਟ ਪਹਿਲੇ ਕੁਝ ਦਿਨ ਇਸ ਤੇ ਜਰੂਰ ਅਮਲ ਹੋਇਆ ਪਰ ਜਿਉਂ ਹੀ ਵੋਟਾਂ ਦੀ ਤਰੀਕ ਨੇੜੇ ਆਈ ਇਕ ਇੱਕ ਬੰਦਾ ਹਜਾਰ- ਹਜਾਰ ਫਾਰਮ ਲੈ ਕੇ ਗਿਆ ਤੇ ਵੋਟਾਂ ਬਣ ਗਈਆਂ। ਇਹਨਾਂ ਵਿੱਚ ਸਿੱਖ ਨਾ ਮਾਤਰ ਸਨ, ਪਰ ਘੋਨੇ-ਮੋਨੇ ਜਿਹਨਾਂ ਵਿੱਚ ਇਸਾਈ, ਮੁਸਲਮਾਨ, ਹਿੰਦੂ ਜਿਨ੍ਹਾਂ ਦੇ ਨਾਵਾਂ ਨਾਲ ਸਿੰਘ ਲਾ ਦਿੱਤਾ ਗਿਆ ਸੀ ਤੇ ਕਈ ਸਿਧੇ ਹੀ ਬਿਨ੍ਹਾਂ ਸਿੰਘ ਤੋਂ ਵੋਟਰ ਬਣ ਗਏ। 18 ਸਤੰਬਰ ਤੱਕ ਵੋਟਰਾਂ ਦੇ ਘਰ ਘਰ ਜਾ ਕੇ ਉਮੀਦਵਾਰਾਂ ਨੇ ਹਰ ਵੋਟਰ ਦੀ ਖ਼ਿਦਮਤ ਕੀਤੀ ਹਰ ਨਸ਼ਈ ਨੂੰ ਉਸ ਦੇ ਨਸ਼ੇ ਮੁਤਾਬਿਕ ਨਸ਼ਾ ਦਿੱਤਾ ਗਿਆ, ਪੈਸੇ ਵੰਡੇ ਗਏ ਤੇ ਆਖਰ ਵੋਟਾਂ ਵਾਲਾ ਦਿਨ ਆ ਗਿਆ ਤੇ ਸਿੱਖਾਂ ਦੀ ਮਹਾਨ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਵੋਟਾਂ ਦਾ ਕੰਮ ਸ਼ੁਰੂ ਹੋ ਗਿਆ, ਟੀ. ਵੀ ਚੈਨਲਾਂ ਨੇ ਆਪਣੀ ਕਾਰਵਾਈ ਸ਼ੁਰੂ ਕਰ ਦਿੱਤੀ। ਉਦੋਂ ਧਰਤੀ ਵਿੱਚ ਨਿੱਘਰ ਜਾਣ ਨੂੰ ਥਾਂ ਨਹੀਂ ਦਿੱਸੀ, ਜਦੋਂ ਟੀ.ਵੀ ਵਾਲਿਆਂ ਨੇ ਸਿੱਖਾਂ ਦੀ ਧਾਰਮਿਕ ਜਥੇਬੰਦੀ ਦੀ ਚੋਣ ਲਈ ਵੋਟਰਾਂ ਦੀਆਂ ਲੱਗੀਆਂ ਲਾਈਨਾਂ ਦਿਖਾਉਣੀਆਂ ਸ਼ੁਰੂ ਕੀਤੀਆਂ ਜਿਸ ਵਿੱਚ ਸਿੱਖਾਂ ਦੇ ਨਾਲ ਨਾਲ ਘੋਨੇ-ਮੋਨੇ ਵੀ ਗੁਰੂ ਨਾਨਕ ਦੇਵ ਜੀ ਦੇ ਪੰਥ ਦੀ ਕਮੇਟੀ ਨੂੰ ਚੁਣਨ ਲਈ ਵੋਟਾਂ ਪਾ ਰਹੇ ਸਨ। ਇਸ ਤੋਂ ਵੱਡੀ ਸਿਤਮ ਦੀ ਗੱਲ ਹੋਰ ਕੀ ਹੋ ਸਕਦੀ ਹੈ? ਸਾਰੇ ਉਮੀਦਵਾਰ ਚੁਪ-ਚਾਪ ਇਹ ਲਾਈਵ ਤਮਾਸ਼ਾ ਦੇਖਦੇ ਰਹੇ। ਕਿਸੇ ਇੱਕ ਨੇ ਵੀ ਹਾਅ ਦਾ ਨਾਹਰਾ ਨਹੀਂ ਮਾਰਿਆ ਭਾਵ ਕਿ ਚੋਣ ਹਾਰ ਜਾਣ ਪਿਛੋਂ ਨੁਕਤਾ ਚੀਨੀ ਜਰੂਰ ਕੀਤੀ ਗਈ।ਇਥੇ ਰਾਜਨੀਤਕ ਪਾਰਟੀਆਂ ਵੱਲੋਂ ਚੋਣਾਂ ਵਿੱਚ ਭਾਗ ਲੈਣ ਸਬੰਧੀ ਤੇ ਸਹਿਜਧਾਰੀ ਸਿੱਖਾਂ ਸਬੰਧੀ ਗੱਲ ਕਰਨੀ ਵੀ ਬਣਦੀ ਹੈ।

ਅਕਾਲੀ ਦਲ ਹਮੇਸ਼ਾ ਹੀ ਕਾਂਗਰਸ ਜਾਂ ਹੋਰ ਪਾਰਟੀਆਂ ਨੂੰ ਸਿੱਧੇ ਤੌਰ ਤੇ ਇਹਨਾਂ ਚੋਣਾਂ ਵਿੱਚ ਭਾਗ ਲੈਣ ਤੋਂ ਰੋਕਦਾ ਆ ਰਿਹਾ ਹੈ। ਕੀ ਅਕਾਲੀ ਦਲ, ਰਾਜਨੀਤਕ ਪਾਰਟੀ ਨਹੀਂ? ਕੀ ਅਕਾਲੀ ਦਲ ਨੂੰ ਇਹ ਵਖਰੇ ਅਧਿਕਾਰ ਮਿਲੇ ਹੋਏ ਹਨ? ਕੀ ਸੱਚ-ਮੁੱਚ ਹੀ ਇਹ ਪੰਥਕ ਪਾਰਟੀ ਹੈ? ਜੇ ਹੈ ਤਾਂ ਇਸ ਪਾਰਟੀ ਨੂੰ ਸਿਰਫ ਤੇ ਸਿਰਫ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਹੀ ਲੜਨੀਆਂ ਚਾਹੀਦੀਆਂ ਤੇ ਦੂਜੀਆਂ ਪਾਰਟੀਆਂ ਵਾਂਗ ਲੋਕ ਸਭਾ ਤੇ ਵਿਧਾਨ ਸਭਾ ਦੀਆਂ ਚੋਣਾਂ ਤੋਂ ਦੂਰ ਰਹਿਣਾ ਚਾਹੀਦਾ ਹੈ।ਸਹਿਜਧਾਰੀ ਸਿੱਖ ਦੀ ਵੋਟ ਪਾਉਣ ਦਾ ਮਸਲਾ ਵੀ ਗੰਭੀਰ ਬਣਿਆ ਹੋਇਆ ਹੈ। ਕੋਰਟ ਵਲੋਂ ਚੋਣਾਂ ਦੇ ਚਾਰ ਮਹੀਨੇ ਪਿਛੋਂ ਸਜਿਹਧਾਰੀ ਸਿੱਖਾਂ ਨੂੰ ਵੋਟ ਦਾ ਹੱਕ ਦੇ ਦਿੱਤਾ ਗਿਆ ਹੈ। ਕਾਂਗਰਸ ਪਾਰਟੀ ਸਹਿਜਧਾਰੀਆਂ ਦੇ ਹੱਕ ਵਿੱਚ ਹੈ ਤੇ ਅਕਾਲੀ ਦਲ ਇਸ ਦਾ ਡੱਟ ਕੇ ਵਿਰੋਧ ਕਰ ਰਿਹਾ ਹੈ ਜੇ ਇਹ ਮੰਨ ਲਈਏ ਕਿ ਸਿਰਫ ਸਿੱਖ ਹੀ ਵੋਟ ਦੇ ਹੱਕਦਾਰ ਹਨ ਤਾਂ ਅਕਾਲੀ ਦਲ ਵੱਲੋਂ ਸਹਿਜਧਾਰੀਆਂ ਦੇ ਨਾਲ-ਨਾਲ ਘੋਨਿਆਂ-ਮੋਨਿਆਂ ਦੀਆਂ ਵੋਟਾਂ ਲੈਕੇ ਜਿੱਤੀ ਚੋਣ ਨੂੰ ਮੁੱਢੋਂ ਹੀ ਰੱਦ ਕਰ ਦੇਣਾ ਚਾਹੀਦਾ ਹੈ। ਕੀ ਕੋਈ ਅਜੇਹਾ ਗੁਰੂ ਦਾ ਸਿੰਘ ਨਿਤਰਕੇ ਸਾਹਮਣੇ ਆ ਸਕਦਾ ਹੈ?ਹੁਣ ਗੱਲ ਅਸਲ ਮੁੱਦੇ ਦੀ ਕਰਨੀ ਬਣਦੀ ਹੈ। ਉਪਰੋਕਤ ਵਿਚਾਰ ਵਟਾਂਦਰੇ ਤੋਂ ਚੁਣੀ ਹੋਈ ਕਮੇਟੀ ਦੇ ਹੋਂਦ ਵਿੱਚ ਆਉਣ ਲਈ ਵਰਤੀ ਗਈ ਗਲਤ ਸਮੱਗਰੀ, ਢੰਗ ਤਰੀਕੇ ਤੋਂ ਚੰਗੀ ਤਰ੍ਹਾਂ ਵਾਕਫ ਹੋ ਗਏ ਹਾਂ। ਹੁਣ ਪ੍ਰਸ਼ਨ ਉੱਠਦਾ ਹੈ ਕਿ ਜਿਸ ਮਕਸਦ ਨੂੰ ਲੈਕੇ ਸ੍ਰੋਮਣੀ ਕਮੇਟੀ ਬਣੀ ਸੀ, ਕੀ ਉਹ ਮਕਸਦ, ਇਹ ਜ਼ਾਅਲੀ ਵੋਟਰਾਂ ਵੱਲੋਂ ਜ਼ਾਅਲੀ ਵੋਟਾਂ ਪਾਕੇ ਬਣਾਈ ਗਈ ਕਮੇਟੀ ਪੂਰਾ ਕਰ ਸਕੇਗੀ? ਇਸ ਦਾ ਜਵਾਬ ਹਰ ਸੂਝਵਾਨ ਬਿਨ੍ਹਾਂ ਸੋਚੇ ਸਮਝੇ ਦੇ ਸਕਦਾ ਹੈ ਕਿ ਕਮੇਟੀ ਪੰਥ ਦੀ, ਮਸਲੇ ਪੰਥ ਦੇ, ਗੁਰਦੁਆਰਿਆਂ ਦੀ ਸੇਵਾ ਸੰਭਾਲ ਦੇ, ਸਿੱਖੀ ਦੇ, ਪਰ ਵੋਟਾਂ ਪਾਉਣ ਵਾਲੇ ਬਿਪਰਵਾਦੀ, ਨਸ਼ਈ, ਸ਼ਰਾਬੀ-ਕਬਾਬੀ, ਪੈਸੇ ਲੈਕੇ ਵੋਟਾਂ ਪਾਉਣ ਵਾਲੇ ਤੇ ਭਰਿਸ਼ਟ ਤਰੀਕੇ ਨਾਲ ਚੁਣੀ ਗਈ ਇਹ ਪੰਥਕ ਕਮੇਟੀ ਸਿੱਖ ਪੰਥ ਨਾਲ ਕਿਵੇਂ ਇਨਸਾਫ ਕਰ ਸਕੇਗੀ? ਇਹ ਸੱਚੇ ਪਾਤਸ਼ਾਹ ਵਾਹਿਗੁਰੂ ਹੀ ਜਾਣਦਾ ਪਰ ਇੱਕ ਗੱਲ ਪੱਕੀ ਹੈ ਕਿ ਪਿਛਲੀ ਕਮੇਟੀ ਤੋਂ ਕਿਤੇ ਵੱਧ ਬਦਤਰ ਹੋਵੇਗੀ ਇਹ ਕਮੇਟੀ ਤੇ ਸਿੱਖ ਕੌਮ ਨੂੰ ਇਹ ਕਦੇ ਵੀ ਉਮੀਦ ਨਹੀਂ ਕਰ ਲੈਣੀ ਚਾਹੀਦੀ ਕਿ ਸਿੱਖ ਕੌਮ ਦੀ ਇਹ ਭਲਾਈ ਕਰੇਗੀ ਤੇ ਸਿੱਖੀ ਨੂੰ ਪ੍ਰਫੁਲਤ ਕਰਨ ਵਿੱਚ ਕੋਈ ਖਾਸ ਯੋਗਦਾਨ ਪਾ ਸਕੇਗੀ ਹਾਂ! ਇੱਕ ਗੱਲ ਦੀ ਸੰਭਾਵਨਾ ਹੋ ਸਕਦੀ ਹੈ ਕਿ ਪਿਛਲੇ ਸਮੇਂ ਨਾਲੋ ਵੱਧਕੇ ਬਿਪਰਵਾਦ ਦਾ ਬੋਲਬਾਲਾ ਕਰਵਾ ਸਕਦੀ ਹੈ ਇਹ ਜ਼ਾਅਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ। ਵਾਹਿਗੁਰੂ ਖੈਰ ਕਰੇ!!

*9465216530*

# ਖ਼ਾਲਸਾ ਅਖ਼ਬਾਰ ਲਾਹੌਰ

20 ਅਕਤੂਬਰ 1899

# ਆਰੀਯਾ ਸਮਾਜੀਆਂ ਦੇ ਸਿਖਾਂ ਪਰ ਝੂਠੇ ਹਮਲੇ

ਕੁਛਕ ਮਹੀਂ ਹੋਏ ਜੋ ਖਾਲਸਾ ਅਖਬਾਰ ਵਿੱਚ ਇਹ ਮਜ਼ਮੂਨ ਛਪਯਾ ਸੀ ਕਿ ਅੱਜ ਕੱਲ ਖਾਲਸਾ ਧਰਮ ਦਾ ਜਗ੍ਹ 2 ਪ੍ਰਚਾਰ ਹੈ, ਜਿਸਦਾ ਸਬੂਤ ਇਹ ਹੈ ਜੋ ਪੋਠੋਹਾਰ ਵਿੱਚੋਂ ਸਾਡੇ ਪਾਸ 21 ਤੋਲੇ ਦੇ ਲਗਭਗ ਉਹ ਜਨੇਊ ਆਏ ਹਨ ਜੋ ਉਸ ਤਰਫ ਦੇ ਖਾਲਸਾ ਨੇ ਅੰਮ੍ਰਿਤ ਪਾਨ ਕਰਕੇ ਉਤਾਰੇ ਸਨ॥

ਇਸ ਖਬਰ ਨੂੰ ਪੜ੍ਹ ਕੇ ਆਰੀਯਾ ਗੈਜ਼ਟ ਦੇ ਐਡੀਟਰ ਸਾਹਿਬ ਅਪਨੇ 25 ਮਈ ਦੇ ਪਰਚੇ ਵਿੱਚ ਉਪਦੇਸ਼ਕ ਸਿੱਖ ਅਤੇ ਅਪਨੇ ਭਾਈ ਲਾਲਾ ਮੁਨਸ਼ੀ ਰਾਮ ਜੀ ਜਾਲੰਧਰੀ ਪ੍ਰਤਿ ਮਹਾਂ ਸ਼ੋਕ ਪ੍ਰਗਟ ਕਰਦੇ ਹਨ ਅਰ ਉਹ ਇਸ ਪ੍ਰਕਾਰ ਲਿਖਕੇ ਅਪਨਾ ਕ੍ਰੋਧ ਠੰਡਾ ਕਰਦੇ ਹਨ,ਯਥਾ:-

***"ਯਹ ਕਿਆ ਅੰਧੇਰ ਹੋਇਆ"***

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚੋਟੀ ਅਰ ਜਨੇਊ ਕੀ ਰੱਛਾ ਕਰਤੇ ਪ੍ਰਲੋਕ ਕੋ ਸਿਧਾਰੇ, ਲੇਕਨ ਆਜ ਕਲ ਹਮਾਰੇ ਮਹਾਤਮਾਂ ਭਾਈਓਂ ਕੀ ਮੁਹੱਬਤ ਸੇ ਫੇਜ਼ਯਾਬ ਹੋਕਰ ਖਾਲਸਾ ਧਰਮ ਸੇ ਪਤਤ ਚੰਦ ਏਕ ਸਿੱਖ ਭੀ ਜੋ ਕਿ ਲਾਲਾ ਮੁਨਸ਼ੀ ਰਾਮ ਸੇ ਸ਼ਾਰੋਸ਼ਕਰ ਹੋ ਰਹੇ ਹੈਂ ਜਨੇਊ ਤੋੜਨੇ ਮੈਂ ਕਮਰ ਬਸਤਾ ਹੈ, ਉਨ੍ਹੋਂ ਮੇਂ ਸੇ ਏਕ ਸ਼ਖਸ ਚੰਦ ਦਿਨ ਹੁਏ 21 ਤੋਲੇ ਜਨੇਊ ਉਤਰਵਾਕਰ ਲਾਯਾ ਹੈ, ਔਰ ਇਸ ਸ਼ੇਰ ਮਰਦ ਔਰ ਗਾਜ਼ੀ ਕੀ ਖਬਰ ਸੇ ਪਤਤ ਦੁਨੀਆਂ ਮੇਂ ਬਹੁਤ ਕਦਰ ਹੋ ਰਹੀ ਹੈ॥ "

ਅਸੀਂ ਅਪਨੇ ਆਰੀਯਾ ਭਾਈ ਪ੍ਰਤਿ ਇਸਦਾ ਉੱਤ੍ਰ ਇਤਨਾ ਹੀ ਦੇਂਦੇ ਹਾਂ ਕਿ ਇਹ ਅੰਧੇਰ ਨਹੀਂ ਹੈ ਸਗੋਂ ਮਧਯਾਨ ਕਾਲ ਦੇ ਸੂਰਜ ਵਾਂਗ ਗਯਾਨ ਦਾ ਸੱਚਾ ਪ੍ਰਕਾਸ਼ ਹੈ, ਕਿਉਂਕਿ ਸਿੱਖ ਧ੍ਰਮ ਦਾ ਅਸੂਲ ਇਸ ਪੰਜ ਤੱਗ ਦੇ ਜਨੇਊ ਦਾ ਖੰਡਨ ਕਰਦਾ ਹੈ, ਅਰ ਇਸਦਾ ਪਹਰਨਾ ਅਗਯਾਨ ਰੂਪੀ ਅੰਧੇਰੇ ਦਾ ਸਬੂਤ ਦਸਦਾ ਹੈ, ਇਸ ਵਾਸਤੇ ਇਸ ਨੂੰ ਅੰਧੇਰ ਹੋ ਗਯਾ ਆਖਨਾ ਠੀਕ ਨਹੀਂ ਹੈ॥

ਦੂਸਰਾ, ਅੰਧੇਰ ਉਹ ਹੁੰਦਾ ਹੈ ਜੋ ਕਿਸੇ ਪਰ ਔਰੰਗਜੇਬੀ ਜ਼ੁਲਮ ਕਰਦੇ ਜਨੇਊ ਉਤਾਰਿਆ ਜਾਵੇ ਪ੍ਰੰਤੂ ਇਹ ਕੇਵਲ ਅੰਮ੍ਰਿਤ ਛਕਾਉਨ ਵਾਲੇ ਭਾਈਆ ਨੇ ਛਕਨ ਵਾਲਯਾਂ ਦੀ ਪ੍ਰਸਿੰਨਤਾ ਨਾਲ ਅਪਨੇ ਧਰਮ ਦੀ ਰਸਮ ਨੂੰ ਪੂਰਾ ਕੀਤਾ ਹੈ, ਕਿਉਂਕਿ ਜਿਸ ਪ੍ਰਕਾਰ ਆਰੀਯਾ ਧਰਮ ਦੇ ਧਾਰਨ ਦੇ ਧਾਰਨ ਦਾ ਪਹਲਾ ਸੰਸਕਾਰ ਜਨੇਊ ਪਾਉਨਾ ਹੈ, ਏਸੇ ਤਰ੍ਹਾਂ ਖਾਲਸਾ ਧਰਮ ਦਾ ਪਹਲਾ ਅਸੂਲ ਅੰਮ੍ਰਿਤ ਪਾਨ ਕਰਕੇ ਇਸਦਾ ਉਤਾਰਨਾ ਹੈ॥

ਤੀਸਰਾ ਅੰਧੇਰ ਉਹ ਸਦਯਾ ਜਾਂਦਾ ਹੈ ਜਿੱਥੇ ਅਪਨੇ ਧਰਮ ਥੋਂ ਪਤਤ ਹੋਕਰ ਪੁਰਖ ਉਸੇ ਧਰਮ ਦਾ ਸੱਚਾ ਧਰਮੀ ਸਦਾਏ ਜੈਸਾ ਕਿ ਚੋਟੀ ਜਨੇਊ ਦਾ ਜੋ ਆਰੀਯਾ ਧਰਮ ਦੇ ਮੂਲ ਹਨ, ਤਿਆਗ ਕਰਕੇ ਜੋ ਪੁਰਖ ਅਪਨੇ ਆਪ ਨੂੰ ਹਿੰਦੂ ਯਾ ਆਰੀਯਾ ਲੋਗਾਂ ਵਿੱਚ ਪ੍ਰਧਾਨ ਸਦਾਉਂਦਾ ਹੈ ਉਹ ਅੰਧੇਰ ਮਾਰਦਾ ਹੈ ਏਸੇ ਤਰ੍ਹਾਂ ਜੋ ਸਿੱਖ ਸਦਾਕੇ ਚੋਟੀ ਜੰਞੂ ਨੂੰ ਰਖਦਾ ਹੈ ਸੋ ਭੀ ਮਹਾਂ ਅੰਧਕਾਰੀ ਨਰਕ ਗਾਮੀ ਪੁਰਖ ਅੰਧੇਰ ਪਾ ਰਿਹਾ ਹੈ, ਪਰੰਤੂ ਅਪਨੇ ਧਰਮ ਦੀ ਰਸਮ ਪੂਰਾ ਕਰਨਾ ਕੋਈ ਅੰਧੇਰ ਨਹੀਂ ਹੈ ਕਿੰਤੂ ਇਹ ਪ੍ਰਕਾਸ਼ ਹੈ॥

ਸਾਡੇ ਪਾਸ ਇੱਕ ਪੜ੍ਹਕਾ ਆਈ ਹੈ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਜ਼ਿਲੇ ਜਾਲੰਧਰ ਦੇ ਰਵਿਦਾਸੀਏ ਸਿੱਖਾਂ ਨੂੰ ਲਾਲਾ ਮੁਨਸ਼ੀ ਰਾਮ ਸਾਹਿਬ ਨੇ ਇਹ ਆਖਯਾ ਹੈ ਕਿ ਅਸੀਂ ਤੁਹਾਨੂੰ ਆਰੀਯਾ ਬਨਾਕੇ ਅਪਨੇ ਨਾਲ ਅਭੇਦ ਵਰਤਾਲਵਾਂਗੇ ਪਰੰਤੂ ਤੁਹਾਨੂੰ ਕੇਸ ਉਤਾਰਕੇ ਚੋਟੀ ਅਤੇ ਜਨੇਊ ਧਾਰਨੇ ਪੈਨਗੇ, ਸੋ ਲਾਲਾ ਮੁਨਸ਼ੀ ਰਾਮ ਦੇ ਇਸ ਕਥਨ ਨੂੰ ਅਸੀਂ ਅੰਧੇਰ ਨਹੀਂ ਆਖਦੇ, ਕਿਉਂਕਿ ਉਨ੍ਹਾਂ ਨੇ ਸੱਚ ਆਖਯਾ ਹੈ ਜੋ ਆਰੀਯਾ ਧਰਮ ਜਨੇਊ ਅਤੇ ਚੋਟੀ ਦਾ ਧਾਰਨ ਜ਼ਰੂਰੀ ਦਸਦਾ ਹੈ॥

ਇਸੇ ਤਰ੍ਹਾਂ ਮੁਸਲਮਾਨ ਅਤੇ ਈਸਾਈ ਭੀ ਜਦ ਕਿਸੇ ਨੂੰ ਅਪਨੇ ਧਰਮ ਵਿੱਚ ਲਿਆਂਉਂਦੇ ਹਨ ਤਦ ਏਹੋ ਵਰਤਾਓ ਕਰਦੇ ਹਨ ਕਿੰਤੂ ਉਹ ਜ਼ੁਲਮ ਯਾ ਅੰਧੇਰ ਵਿੱਚ ਸ਼ਾਮਲ ਨਹੀਂ ਕੀਤਾ ਜਾਂਦਾ, ਇਸੀ ਵਾਸਤੇ ਜੇ ਕਿਸੇ ਸਿੰਘ ਨੇ ਬਹੁਤ ਸਾਰੇ ਭਾਈਆਂ ਨੂੰ ਅੰਮ੍ਰਿਤ ਛਕਾਕੇ ਸਿੰਘ ਸਜਾਇਆ ਅਤੇ ਉਨ੍ਹਾਂ ਦੇ ਖਾਲਸਾ ਧਰਮ ਦੀ ਰਸਮਾਨੁਸਾਰ ਜਨੇਊ ਉਤਾਰ ਦਿੱਤੇ ਸੋ ਕੋਈ ਬੁਰੀ ਬਾਤ ਨਹੀਂ ਕੀਤੀ ਸਗੋਂ ਚੰਗੀ ਕੀਤੀ ਹੈ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਔਰੰਗਜ਼ੇਬ ਦੇ ਜ਼ੁਲਮ ਨਾਲ ਜਨੇਊ ਤੋੜਨ ਪਰ ਉਸਨੂੰ ਰੋਕਿਆ ਅਰ ਨਿਰਬਲ ਆਰੀਯਾ ਲੋਗਾਂ ਦੀ ਰੱਖਯਾ ਕੀਤੀ ਸੀ ਪ੍ਰੰਤੂ ਸੋ ਭੀ ਧਰਮ ਧੁਜਾ ਗੁਰੂ ਮਹਾਰਾਜ ਦਾ ਸੁਭਾਵਕ ਧਰਮ ਸਾਜੋ ਦੀਨ ਬੰਧੂ ਯਾ ਦੀਨਾ ਨਾਥ ਹੋਨ ਨੂੰ ਸਫਲਾ ਕਰਦਾ ਸੀ ਪਰੰਤੂ ਇਸੇ ਤਰ੍ਹਾਂ ਜੇ ਅੱਜ ਕੱਲ ਭੀ ਕਾਬਲੀ ਪਠਾਨ ਆਰੀਯਾ ਲੋਗਾਂ ਦੇ ਜਨੇਊ ਜ਼ੁਲਮ ਨਾਲ ਤੋੜਕੇ ਤੰਦੂਰਾਂ ਦਾ ਬਾਲਨ ਕਰਨ ਤਦ ਸਰਕਾਰ ਦੀ ਸਹਾਇਤਾ ਨਾਲ ਖਾਲਸਾ ਇਨ੍ਹਾਂ ਦੀ ਰੱਖਯਾ ਕਰਨ ਲਈ ਓਸੇ ਤਰ੍ਹਾਂ ਤਯਾਰ ਹੈ॥

ਲਾਲਾ ਮੁਨਸ਼ੀ ਰਾਮ ਸਾਹਿਬ ਨਾਲ ਕਿਸੇ ਸਿੱਖ ਦਾ ਕੋਈ ਅਜੇਹਾ ਪ੍ਰੇਮ ਨਹੀਂ ਹੈ ਜੈਸਾ ਕਿ ਐਡੀਟਰ ਸਾਹਿਬ ਕਥਨ ਕਰਦੇ ਹਨ, ਕਿਉਂਕਿ ਅਸੀਂ ਤਾਂ ਜਿਸ ਤਰ੍ਹਾਂ ਮਹਾਂ ਮੋਠਾਂ ਵਿੱਚ ਕੋਈ ਫਰਕ ਨਹੀਂ ਦੇਖੀ ਦਾ ਇਸੇ ਤਰ੍ਹਾਂ ਤੁਹਾਡੇ ਅਤੇ ਲਾਲਾ ਮੁਨਸ਼ੀ ਰਾਮ ਵਿੱਚ ਕੋਈ ਭੇਦ ਨਹੀਂ ਜਾਨਦੇ, ਕਿਉਂਕਿ ਆਪਦਾ ਭੇਦ ਕੇਵਲ ਮਾਸ ਘਾਸ ਦੇ ਖਾਣ ਪਰ ਹੀ ਹੈ, ਨਹੀਂ ਹੋਰ ਤਾਂ ਸਾਰੇ ਮੁੰਡਨ ਭੱਦਨ ਅਤੇ ਜਨੇਊ ਨੂੰ ਇਕੋ ਰੀਤੀ ਧਾਰਨ ਕਰਦੇ ਹੋ, ਅਰ ਸਭੋ ਵੇਦ ਭਗਤ ਸਦਾਉਂਦੇ ਹੋ, ਫਿਰ ਸਾਡਾ ਉਨ੍ਹਾਂ ਨਾਲ ਖੰਡ ਘਿਉ ਹੋਨਾ ਕਯਾ ਕੰਮ ਸਵਾਰਦਾ ਹੈ॥

ਆਪ ਨੇ ਚੋਟੀ ਜਨੇਊ ਉਤਾਰਨ ਵਾਲੇ ਖਾਲਸਾ ਨੂੰ ਪਤਤ ਖਾਲਸਾ ਕਥਨ ਕੀਤਾ ਹੈ ਸੋ ਇਹ ਆਪਦਾ ਲਿਖਨਾ ਬਿੱਲਕੁੱਲ ਅਯੋਗ ਹੈ, ਕਿਉਂਕਿ ਖਾਲਸਾ ਵਿੱਚ ਪਤਤ ਉਹ ਸਮਝਿਆ ਜਾਂਦਾ ਹੈ ਜੋ ਜਨੇਊ ਧਾਰਨ ਕਰਦਾ ਹੈ, ਇਸ ਵਾਸਤੇ ਉਹ ਪਤਤ ਖਾਲਸਾ ਨਹੀਂ ਕਿੰਤੂ ਉਹ ਤੱਤ ਖਾਲਸਾ ਹੈਂ, ਅਰ ਬੇਸ਼ਕ ਕਦਰ ਦੇ ਯੋਗ ਹੈ॥

ਸਾਡੇ ਖਯਾਲ ਵਿੱਚ ਤਾਂ ਆਰੀਯਾ ਧਰਮ ਵਿੱਚ ਇਹ ਨਿਯਮ ਨਹੀਂ ਹੈ ਕਿ ਆਰੀਯਾ ਕਹਾਉਨ ਵਾਲਾ ਜ਼ਰੂਰ ਚੋਟੀ ਅਰ ਜਨੇਊ ਹੀ ਧਾਰਨ ਕਰੇ ਅਰ ਜੇ ਨਾ ਧਾਰੇਗਾ ਤਾਂ ਉਹ ਪਤਤ ਸਮਝਿਆ ਜਾਏਗਾ। ਜੇ ਇਹ ਗੱਲ ਸੱਚੀ ਹੋਵੇ ਤਾਂ ਸੁਆਮੀ ਦਯਾ ਨੰਦ ਜੀ ਦੇ ਨਾ ਜਨੇਊ ਹੀ ਸਾ ਅਰ ਨਾ ਸਿਰ ਪਰ ਚੋਟੀ ਹੀ ਸੀ ਫਿਰ ਓਹ ਆਰੀਯਾ ਕਯੋਂ ਕਰ ਸੱਦੇ ਜਾਂਦੇ ਹਨ, ਅਰ ਪਤਤ ਹੋਨ ਵਿੱਚ ਬਾਕੀ ਕਯਾ ਰਹ ਜਾਂਦਾ ਹੈ? ਤਦ ਮਤ ਅਵਲੰਬੀ ਆਰੀਯਾ ਸਮਾਜੀ ਭਾਈਆਂ ਨੂੰ ਚਾਹੀਦਾ ਸਾ ਜੋ ਉਨ੍ਹਾਂ ਨੂੰ ਪਤਤ ਸਮਝਨ ਪ੍ਰੰਤੂ ਸਗੋਂ ਇਹ ਓਸ ਥੋਂ ਉਲਟ ਉਨ੍ਹਾਂ ਨੂੰ ਆਰੀਯਾ ਸਮਾਜਾਂ ਦੇ ਕਰਤਾ ਅਤੇ ਸੱਚੇ ਆਰੀਯਾ ਪੁਕਾਰਦੇ ਹਨ, ਜਿਸਤੇ ਇਹ ਸਿੱਧ ਹੁੰਦਾ ਹੈ ਕਿ ਆਰੀਯਾ ਬਨਨੇ ਲਈ ਚੋਟੀ ਜਨੇਊ ਦਾ ਰੱਖਨਾ ਕੋਈ ਜ਼ਰੂਰੀ ਨਹੀਂ ਹੈ। ਇਸ ਵਾਸਤੇ ਖਾਲਸਾ ਪਰ ਜਨੇਊ ਉਤਾਰਨ ਦਾ ਦੋਸ਼ ਲਾਉਨਾ ਸਾਡੇ ਆਰੀਯਾ ਭਾਈ ਦਾ ਠੀਕ ਨਹੀਂ ਸਾ ਜਦ ਉਨ੍ਹਾਂ ਦੇ ਪ੍ਰਤਿਸ਼ਟਤ ਸੁਆਮੀ ਜੀ ਖੁਦ ਜਨੇਊ ਅਰ ਚੋਟੀ ਨੂੰ ਤਯਾਗ ਜੋਗ ਜਾਨਕੇ ਤਿਆਗ ਬੈਠੇ ਹਨ॥

ਅਸੀਂ ਆਸ਼ਾ ਰੱਖਦੇ ਹਾਂ ਜੋ ਸਾਡੇ ਪ੍ਰੇਮੀ ਆਰੀਯਾ ਭਾਈ ਅਜੇਹੇ ਝੂਠੇ ਇਲਜ਼ਾਮ ਖਾਲਸਾ ਪਰ ਲਾਕੇ ਬੁਰਾ ਭਲਾ ਨਹੀਂ ਉਚਾਰਨਗੇ॥

***ਖ਼ਾਲਸਾ ਅਖ਼ਬਾਰ ਲਾਹੌਰ***

20 ਅਕਤੂਬਰ 1899

## *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼*

*ਇਸ ਸੰਸਾਰ ਦੇ ਪ੍ਰਾਣੀ ਇਸ ਪ੍ਰਪੰਚ ਦੀ ਰਚਨਾਂ ਦੇ ਪ੍ਰਬੰਧ ਪਰ ਅਪਨੀ 2 ਬੁੱਧਿ ਅਨੁਸਾਰ ਕਈ ਪ੍ਰਕਾਰ ਦੀ ਕਲਪਨਾ ਕਰਦੇ ਹਨ, ਜੈਸਾ ਕਿ ਈਸਾਈ ਲੋਗ ਇਸ ਮਨੁੱਖ ਦੇ ਦੋ ਉਸਤਾਦ ਜਾਨਦੇ ਹਨ, ਜਿਨ੍ਹਾਂ ਵਿੱਚੋਂ ਇੱਕ ਭਲਾਈ ਅਤੇ ਦੂਜਾ ਬੁਰਾਈ ਦਾ ਮਾਸਟਰ ਹੈ ਇਨ੍ਹਾਂ ਵਿੱਚੋਂ ਭਲਾਈ ਦੇ ਮਾਸਟਰ ਨੂੰ ਖੁਦਾ ਅਤੇ ਬੁਰਾਈ ਦੇ ਉਪਦੇਸ਼ਟਾ ਨੂੰ ਸ਼ੈਤਾਨ ਸੱਦਦੇ ਹਨ, ਅਰ ਆਖਦੇ ਹਨ ਕਿ ਇਹ ਸਾਰੇ ਪ੍ਰਾਣੀ ਇਨ੍ਹਾਂ ਦੇ ਵਿੱਦਯਾਰਥੀ ਹਨ, ਜਿਸਤੇ ਨੇਕੀ ਅਤੇ ਬਦੀ ਦਾ ਕੰਮ ਚਲਦਾ ਹੈ॥*

ਇਸੀ ਤਰ੍ਹਾਂ ਹਿੰਦੂ ਲੋਗ ਖਾਸ 2 ਕੰਮਾਂ ਦੇ ਕਰਨੇ ਲਈ ਪਰਮੇਸ਼ਰ ਦੇ ਅਵਤਾਰ ਅਰ ਖਾਸ 2 ਦੇਵਤੇ ਮੰਨਦੇ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਨ੍ਹਾਂ ਸੰਸਾਰਕ ਪ੍ਰਾਣੀਆਂ ਤਾਈਂ ਇਸ ਪ੍ਰਕਾਰ ਦਾ ਉਪਦੇਸ਼ ਕਰਦੇ ਹਨ ਯਥਾ:-

**ਆਸਾ ਮਹੱਲਾ 4**

**"ਤੂੰ ਕਰਤਾ ਸਚਿਆਰੁ ਮੈਡਾ ਸਾਈ॥**
**ਜੋ ਤਉ ਭਾਵੈ ਸੋਈ ਥੀਸੀ,**
**ਜੋ ਤੂੰ ਦੇਹਿ ਸੋਈ ਹਉ ਪਾਈ॥ ਰਹਾਉ॥**
**ਸਭ ਤੇਰੀ ਤੂੰ ਸਭਨੀ ਧਿਆਇਆ॥**
**ਜਿਸ ਨੂੰ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥**
**ਗੁਰਮੁਖ ਲਾਧਾ ਮਨਮੁਖਿ ਗਵਾਇਆ॥**
**ਤੁਧ ਆਪਿ ਵਿਛੋੜਿਆ ਆਪਿ ਮਿਲਾਇਆ॥1॥**
**ਤੂੰ ਦਰੀਆਉ ਸਭ ਤੁਝ ਹੀ ਮਾਹਿ॥**
**ਤੁਝ ਬਿਨੁ ਦੂਜਾ ਕੋਈ ਨਾਹਿ॥**
**ਜੀਆ ਜੰਤ ਸਭ ਤੇਰਾ ਖੇਲੁ॥**
**ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥2॥**
**ਜਿਸਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ॥**
**ਹਰਿ ਗੁਣ ਸਦ ਹੀ ਆਖਿ ਵਖਾਣੈ॥**
**ਜਿਨਹਰਿ ਸੇਵਿਆ ਤਿਨੁ ਸੁਖ ਪਾਇਆ॥**
**ਸਹਜੇ ਹੀ ਹਰਿ ਨਾਮ ਸਮਾਇਆ॥**
**ਤੂੰ ਆਪੇ ਕਰਤਾ ਤੇਰਾ ਕੀਆ ਸਭ ਹੋਇ॥**
**ਤੁਧ ਬਿਨ ਦੂਜਾ ਅਵਰੁ ਨ ਕੋਇ॥**
**ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ॥**
**ਜਨ ਨਾਨਕ ਗੁਰਮੁਖਿ ਪ੍ਰਗਟ ਹੋਇ॥4॥"**

ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਮਹਾਰਾਜ ਨੇ ਉਸ ਅਕਾਲ ਪੁਰਖ ਦੀ ਮਹਾਨ ਸ਼ਕਤੀ ਅਤੇ ਕ੍ਰਿਪਾ ਦਾ ਕਥਨ ਕਰਕੇ ਇਨ੍ਹਾਂ ਸੰਸਾਰਕ ਜੀਵਾਂ ਨੂੰ ਇਸ ਪ੍ਰਕਾਰ ਉਪਦੇਸ਼ ਕੀਤਾ ਹੈ ਜਿਸਤੇ ਇਹ ਕਿਸੇ ਹੋਰ ਨੂੰ ਅਪਨਾ ਸੁਆਮੀ ਨਾ ਅੰਗੀਕਾਰ ਕਰਨ॥

ਹੇ ਅਕਾਲ ਪੁਰਖ ਤੂੰ ਇਸ ਬ੍ਰਹਮੰਡ ਦਾ ਸੱਚਾ ਕਰਤਾ ਅਤੇ ਮਾਲਕ ਹੈ, ਜਿਸਦਾ ਭਾਵ ਇਹ ਹੈ ਕਿ ਭਾਵੇਂ ਹਰ ਇੱਕ ਪ੍ਰਦਾਰਥ ਦੇ ਸੰਸਾਰ ਵਿੱਚ ਕਲਪਤ ਕਰਤੇ ਅਤੇ ਮਾਲਕ ਕਈ ਤਰ੍ਹਾਂ ਦੇ ਦੇਖਨੇ ਵਿੱਚ ਆਉਂਦੇ ਹਨ, ਪ੍ਰੰਤੂ ਵਿਚਾਰ ਦ੍ਰਿਸ਼ਟੀ ਨਾਲ ਦੇਖਨ ਤੇ ਸੱਚਾ ਕਰਤਾ ਅਤੇ ਸਭ ਦਾ ਅਧਿਸ਼ਟਾਤਾ ਇੱਕ ਤੂੰ ਹੀ ਹੈ, ਕਿਉਂਕਿ ਉਹ ਕਰਤੇ ਅਤੇ ਸੁਆਮੀ ਭੀ ਤੇਰੇ ਹੀ ਰਚੇ ਹੋਏ ਹਨ, ਇਸੀ ਵਾਸਤੇ ਉਹ ਸੱਚੇ ਕਰਤੇ ਨਹੀਂ ਹਨ ਕਿੰਤੂ ਕਲਪਤ ਹਨ, ਜਿਨ੍ਹਾਂ ਦੀ ਉਪੇਖਯਾ ਤੇ ਤੂੰਹੇ ਇੱਕ ਸੱਚਾ ਕਰਤਾ ਹੈ॥

ਇਸੀ ਕਾਰਨ ਤੇ ਹੇ ਸ੍ਰਿਸ਼ਟੀ ਪਤਿ ਜੋ ਕੁਛ ਤੈਨੂੰ ਅੱਛਾ ਪ੍ਰਤੀਤ ਹੁੰਦਾ ਹੈ ਸੋਈ ਇਸ ਸੰਸਾਰ ਪਰ ਵਰਤਦਾ ਹੈ ਅਤੇ ਜੋ ਤੂੰ ਇਨ੍ਹਾਂ ਜੀਵਾਂ ਦੇ ਕਰਮਾਨੁਸਾਰ ਦੇ ਰਿਹਾ ਹੈਂ ਸੋਈ ਇਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਕਿਉਂਕਿ ਜੇ ਇਨ੍ਹਾਂ ਜੀਵਾਂ ਦੇ ਹੱਥ ਹੀ ਅਪਨੇ ਸੁਖ ਦੁਖ ਦੇ ਸਾਰੇ ਸਾਧਨ ਹੋਨ ਤਾਂ ਇਹ ਕਦੇ ਭੀ ਕਲੇਸ਼ਾਂ ਨੂੰ ਪ੍ਰਾਪਤ ਨਾ ਹੋਨ॥

ਇਸੇ ਵਾਸਤੇ ਜੋ ਆਪ ਨੂੰ ਅੱਛਾ ਪ੍ਰਤੀਤ ਹੁੰਦਾ ਹੈ ਸੋਈ ਵਰਤਦਾ ਹੈ ਅਤੇ ਜੋ ਆਪ ਇਨ੍ਹਾਂ ਨੂੰ ਪ੍ਰਦਾਨ ਕਰਦੇ ਹੋ ਸੋਈ ਇਹ ਪਾਉਂਦੇ ਹਨ॥

ਹੇ ਪ੍ਰਭੂ ਆਪ ਕਿਸੇ ਇੱਕ ਸ੍ਰੇਣੀ ਯਾ ਦੇਸ਼ ਦੇ ਪਤਿ ਨਹੀਂ ਹੋ ਜੈਸਾ ਕਿ ਬਾਇਬਲ ਆਦਿਕ ਈਸਾਈ ਪੁਸਤਕਾਂ ਵਿੱਚ "ਅਸਰਾਈਲੀਆਂ ਦਾ ਖੁਦਾ" ਕਰਕੇ ਬੋਲਦੇ ਹਨ, ਕਿੰਤੂ ਸੰਪੂਰਨ ਸ੍ਰਿਸਟੀ ਦੇ ਜੀਵ ਆਪਦੇ ਹਨ ਅਤੇ ਸਾਰੇ ਹੀ ਆਪ ਦਾ ਅਰਾਧਨ ਕਰਦੇ ਹਨ, ਪ੍ਰੰਤੂ ਇਨ੍ਹਾਂ ਜੀਵਾਂ ਵਿੱਚੋਂ ਜਿਸ ਪਰ ਆਪਦੀ ਅਤਯੰਤ ਹੀ ਕ੍ਰਿਪਾ ਹੋਵੇ ਸੋ ਆਪਦੇ ਅਰਾਧਨ ਰੂਪੀ ਨਿਧੀ ਨੂੰ ਪ੍ਰਾਪਤ ਹੁੰਦਾ ਹੈ, ਅਰਥਾਤ ਓਹ ਪੁਰਖ ਅਤਯੰਤ ਹੀ ਆਪ ਦੀ ਕ੍ਰਿਪਾ ਪਾਤ੍ਰ ਸਮਝਯਾ ਜਾਂਦਾ ਹੈ, ਜਿਸ ਦਾ ਕਾਰਨ ਇਹ ਹੈ ਕਿ ਜੋ ਜੀਵ ਆਪ ਦੇ ਸੱਚੇ ਪ੍ਰੇਮੀ ਹਨ ਅਰ ਆਪ ਦੇ ਭਾਣੇ ਪਰ ਹੀ ਸੰਤੁਸ਼ਟ ਹਨ ਸੋਈ ਗੁਰਮੁਖ ਸਦਾਉਂਦੇ ਹਨ ਜਿਨ੍ਹਾਂ ਨੇ ਤੇਰੇ ਮਹਾਨ ਪ੍ਰਕਾਸ਼ ਰੂਪ ਗਯਾਨ ਨੂੰ ਪ੍ਰਾਪਤ ਕਰ ਲੀਤਾ ਹੈ, ਇਨ੍ਹਾਂ ਤੇ ਬਿਨ੍ਹਾਂ ਜੋ ਲੋਗ ਅਪਨੇ ਮਨਮਤ ਦੇ ਅਧੀਨ ਹੋਕੇ ਤੈਥੋਂ ਬੇਮੁਖ ਹੋ ਗਏ ਹਨ ਓਨ੍ਹਾਂ ਨੇ ਤੈਨੂੰ ਗੁਵਾ ਛੱਡਯਾ ਹੈ, ਅਰਥਾਤ ਤੂੰ ਉਨ੍ਹਾਂ ਦੇ ਹੱਥ ਨਹੀਂ ਆਉਂਦਾ, ਪ੍ਰੰਤੂ ਜਿਸ ਪ੍ਰਕਾਰ ਸੂਰਜ ਦੇ ਸਨਮੁਖ ਹੋਨ ਤੇ ਇਸ ਭੂਗੋਲ ਨੂੰ ਪ੍ਰਕਾਸ਼ ਅਤੇ ਬੇਮੁੱਖ ਹੋਨਤੇ ਅੰਧੇਰੇ ਦੀ ਪ੍ਰਾਪਤੀ ਹੁੰਦੀ ਹੈ ਏਸੇ ਤਰ੍ਹਾਂ ਹੇ ਕਰਤਾ ਪੁਰਖ ਤੈਂ ਭੀ ਉਨ੍ਹਾਂ ਮਨਮੁੱਖਾਂ ਨੂੰ ਓਨ੍ਹਾਂ ਦਾ ਮਨਮੁਖਤਾ ਦਾ ਫਲ ਆਪ ਦਾ ਵਿਯੋਗ ਅਤੇ ਗੁਰਮੁਖਾਂ ਨੂੰ ਓਨ੍ਹਾਂ ਦੇ ਸ਼ੁੱਧ ਹਿਰਦੇ ਦੇ ਪ੍ਰਭਾਵ ਦਾ ਫਲ ਅਪਨੀ ਪ੍ਰਪਤੀ ਦਾ ਫਲ ਪ੍ਰਦਾਨ ਕੀਤਾ ਹੈ॥

*ਫਿਰ ਹੇ ਪ੍ਰਭੂ ਆਪ ਮਹਾਨ ਦਰਯਾ ਦੀ ਤਰ੍ਹਾਂ ਅਗਾਧ ਹੋ ਜਿਸਤੇ ਆਪਤੇ ਬਿਨਾਂ ਕੋਈ ਦੂਜਾ ਯਾ ਤੀਜਾ ਅਕਾਲ ਪੁਰਖ ਨਹੀਂ ਹੈ, ਇਸੀ ਤੇ ਇਸ ਸੰਸਾਰ ਦੇ ਸੰਪੂਰਨ ਜੀਵ ਜੰਤ ਆਪ ਦੀ ਇੱਕ ਸੁਭਾਵਕ ਰਚਨਾ ਅਰਥਾਤ ਖੇਲ ਹੋਰ ਹੀ ਹੈ ਜਿਸ ਵਿੱਚ ਇਨ੍ਹਾਂ ਜੀਵਾਂ ਦਾ ਸੰਜੋਗ ਅਤੇ ਵਿਜੋਗ ਰੂਪੀ ਕਾਰਜ ਹੋ ਰਹੇ ਹਨ, ਜਿਸ ਪ੍ਰਕਾਰ ਨਦੀ ਦੇ ਪਰਵਾਹ ___ ਤਿਰੰਗ ਅਤੇ ਤਿਣਕੇ ਆਦਿਕ ਜੋ ਭਰਮਨ ਕਰਦੇ ਹਨ ਸੋ ਕਦੇ ਆਪਸ ਵਿੱਚ ਮਿਲਦੇ ਅਰ ਕਦੇ ਮਿਲਕੇ ਰਿਛੜਦੇ ਹਨ, ਏਹੋ ਇਸ ਆਪ ਦੇ ਸਮੁੰਦ੍ਰ ਰੂਪ ਪ੍ਰਵਾਹ ਵਿੱਚ ਇਨ੍ਹਾਂ ਜੀਵਾਂ ਦਾ ਸੰਜੋਗ ਅਤੇ ਵਿਯੋਗ ਰੂਪ ਬਿਵਹਾਰ ਸੁਭਾਵਕ ਹੋ ਰਿਹਾ ਹੈ॥*

*ਪ੍ਰੰਤੂ ਹੇ ਜਗਦੀਸ਼ਵਰ ਇਹ ਦ੍ਰਿਸ਼ਟੀ ਓਸੇ ਪੁਰਖ ਨੂੰ ਹੁੰਦੀ ਹੈ ਜਿਸ ਨੂੰ ਆਪ ਦੀ ਕ੍ਰਿਪਾ ਕਰਕੇ ਗਯਾਨ ਸ਼ਕਤੀ ਪ੍ਰਾਪਤ ਹੋਈ ਹੈ, ਜਿਸਤੇ ਓਹ ਸਦਾ ਹੀ ਆਪਦੇ ਅਰਾਧਨ ਦੇ ਗੁਣਾਂਵਾਦ ਵਿੱਚ ਮਗਨ ਹੋ ਰਹੇ ਹਨ, ਇਸਤੇ ਬਿਨਾਂ ਬਾਹਰਮੁਖ ਪੁਰਖਾਂ ਨੂੰ ਇਸਦੀ ਪ੍ਰਾਪਤੀ ਨਹੀਂ ਹੁੰਦੀ, ਤਾਂਤੇ ਜਿਨ੍ਹਾਂ ਮਹਾਤਮਾਂ ਪੁਰਸ਼ ਤੇ ਆਪ ਦਾ ਅਰਾਧਨ ਕੀਤਾ ਹੈ ਓਨ੍ਹਾਂ ਨੇ ਹੀ ਸੰਪੂਰਨ ਸੁੱਖਾਂ ਦੀ ਪ੍ਰਾਪਤੀ ਕਰ ਲੀਤੀ ਹੈ ਜਿਸ ਤੇ ਓਹ ਸਹਜੇ ਹੀ ਆਪ ਦੇ ਸਰੂਪ ਵਿੱਚ ਲੀਨ ਹੋ ਜਾਂਦੇ ਹਨ॥*

*ਤਾਂਤੇ ਹੇ ਅਕਾਲ ਪੁਰਖ ਤੂੰ ਸੁਤੰਤ੍ਰ ਕਰਤਾ ਆਪ ਹੀ ਹੈਂ ਇਸੀ ਕਾਰਨ ਤੇ ਜੋ ਕੁਛ ਹੋ ਰਿਹਾ ਹੈ ਸੋ ਤੇਰਾ ਹੀ ਕੀਤਾ ਹੋ ਰਿਹਾ ਹੈ ਜਿਸ ਵਾਸਤੇ ਤੈਥੋਂ ਛੁੱਟ ਕੋਈ ਹੋਰ ਦੂਜਾ ਕਰਤਾ ਨਹੀਂ ਹੋ ਸਕਦਾ ਜਿਸਤੇ ਸੰਸਾਰਕ ਰਚਨਾਂ ਨੂੰ ਕਰਕੇ ਆਪ ਉਸੀ ਪ੍ਰਕਾਰ ਉਸਦਾ ਗਯਾਨ ਰਖਦੇ ਹੋ ਅਰਥਾਤ ਸਭ ਦੇ ਸ਼ੁਭਾਸ਼ੁਭ ਕਰਮਾਂ ਨੂੰ ਦੇਖ ਰਹੇ ਹੋ, ਪ੍ਰੰਤੂ ਹੇ ਅਕਾਲ ਪੁਰਖ ਐਸੀ ਆਪ ਦੀ ਮਹਾਨ ਸ਼ਕਤੀ ਦਾ ਗਯਾਨ ਆਪ ਦੇ ਸੱਚੇ ਭਗਤਾਂ ਨੂੰ ਹੀ ਪ੍ਰਾਪਤ ਹੁੰਦਾ ਹੈ॥*

*ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਅਕਾਲ ਪੁਰਖ ਤੇ ਛੁੱਟ ਕਿਸੇ ਹੋਰ ਪਦਾਰਥ ਨੂੰ ਅਪਨਾ ਕਰਤਾ ਯਾ ਸਵਾਮੀ ਮੰਨਨਗੇ?*

**ਖ਼ਾਲਸਾ ਅਖ਼ਬਾਰ ਲਾਹੌਰ** 20 ਅਕਤੂਬਰ 1899

# ਨੀਤੀ ਬਚਨ

## ਦੋਹਿਰਾ

**ਮੂਰਖ ਮਿੱਤ੍ਰ ਤੇ ਮਿਲੇ ਸਰਬ ਦੁੱਖ ਕੋ ਪੁੰਜ॥**
**ਜਿਉਂ ਤਨ ਕੋ ਦੁੱਖ ਦੇਤ ਹੈ ਪਰਸਨ ਤੇ ਬ੍ਰਿਣ ਮੁੰਜ॥**

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਮੂਰਖ ਮਿੱਤ੍ਰ ਤੇ ਜੇ ਕੋਈ ਪੁਰਖ ਸੁਖ ਚਾਹੇ ਸੋ ਕਦਾ ਚੱਤ ਭੀ ਨਹੀਂ ਹੋ ਸਕਦਾ ਜਿਸ ਪ੍ਰਕਾਰ ਮੁੰਜ ਦੀ ਰਸੀ ਨੂੰ ਪਰਸਨ ਤੇ ਸਰੀਰ ਨੂੰ ਕਦੇ ਸੁਖ ਪ੍ਰਾਪਤ ਨਹੀਂ ਹੁੰਦਾ॥ ਬਾਲ ਉਪਦੇਸ਼ ਦੇ ਹੋਰਨਾਂ ਛੋਟੇ 2 ਉਪਦੇਸ਼ਾਂ ਵਿੱਚ ਇੱਕ ਇਹ ਭੀ ਕਹਾਣੀ ਹੈ ਕਿ ਮੂਰਖ ਪੁਰਖ ਦੀ ਮਿੱਤ੍ਰਤਾ ਅੰਤ ਨੂੰ ਕਲੇਸ਼ ਦਾਇਨੀ ਹੁੰਦੀ ਹੈ ਜੈਸਾ ਕਿ ਇੱਕ ਪੁਰਖ ਦੀ ਕਿਸੇ ਰਿੱਛ ਨਾਲ ਪ੍ਰੀਤੀ ਹੋ ਗਈ ਸੀ ਜਿਸ ਪਰ ਉਹ ਇੱਕ ਵੇਰ ਰਿੱਛ ਦੇ ਮਿਲਨੇ ਲਈ ਬਨ ਵਿੱਚ ਗਿਆ ਅਰ ਉਸ ਰਿੱਛ ਨੇ ਉਸ ਨਾਲ ਬਹੁਤ ਹੀ ਮਿੱਤ੍ਰਤਾ ਜਤਾਈ, ਜਿਸਤੇ ਇੱਕ ਦਿਨ ਉਹ ਪੁਰਖ ਸੁੱਤਾ ਪਿਆ ਸਾ ਜਿਸਦੇ ਮੂੰਹ ਪਰ ਇੱਕ ਮੱਖੀ ਆ ਬੈਠੀ ਤਦ ਉਸ ਰਿੱਛ ਨੇ ਅਪਨੇ ਮਿੱਤ੍ਰ ਨੂੰ ਇਹ ਸਮਝਕੇ ਕਿ ਮੱਖੀ ਇਸ ਨੂੰ ਜਗਾ ਨਾ ਦੇਵੇ ਉਸਨੂੰ ਉਡਾਉਨਾ ਚਾਹਿਆ, ਅਰ ਵੱਡੇ ਜ਼ੋਰ ਨਾਲ ਇੱਕ ਅਜੇਹਾ ਤੁਮਾਚਾ ਉਸਦੇ ਮੂੰਹ ਪਰ ਛੱਡਿਆ ਜੋ ਉਸਦੀਆਂ ਨੋਹਿੰਦਰਾਂ ਉਸ ਮਿੱਤ੍ਰ ਦੇ ਮੂੰਹ ਵਿੱਚ ਧੱਸ ਗਈਆਂ ਅਤੇ ਤੜਫ ਕੇ ਪ੍ਰਾਨ ਦੇ ਦਿੱਤੇ ਇਸੀ ਪ੍ਰਕਾਰ ਮੂਰਖ ਮਿੱਤ੍ਰ ਦੀ ਪ੍ਰੀਤੀ ਪਰ ਇਹੋ ਸਿੱਖਯਾ ਦਿੱਤੀ ਹੈ ਕਿ ਉਸਤੇ ਬਚੇ ਰਹਿਨਾ ਠੀਕ ਹੁੰਦਾ ਹੈ, ਤਾਂਤੇ ਬੁਧਿਵਾਨ ਪੁਰਖਾਂ ਨੂੰ ਚਾਹੀਦਾ ਹੈ ਜੋ ਸਦਾ ਹੀ ਮਿੱਤ੍ਰਤਾ ਅੱਛੇ ਪੁਰਖਾਂ ਨਾਲ ਕਰਨ॥

# ਆਮ ਅਖ਼ਬਾਰ ਦਾ
# ਖਾਲਸਾ ਅਖਬਾਰ ਪਰ ਮਿੱਥਯਾ ਦੋਸ਼

20 ਸਤੰਬਰ ਦੇ ਆਮ ਅਖਬਾਰ ਵਿੱਚ "ਖਾਲਸਾ ਮੇਂ ਇੱਤਫ਼ਾਕ" ਦੀ ਸੁਰਖੀ ਦੇ ਕੇ ਇੱਕ ਨੋਟ ਲਿਖਯਾ ਹੈ ਜਿਸ ਪਰ ਉਸਨੇ ਖਾਲਸਾ ਅਖ਼ਬਾਰ ਪਰ ਬ੍ਰਿਥਾ ਦੋਸ਼ ਲਗਾਇਆ ਹੈ , ਜਿਸ ਨੂੰ ਪ੍ਰਗਟ ਕਰਕੇ ਅਸੀਂ ਉਸ ਦਾ ਪ੍ਰਤਿ ਉੱਤਰ ਦੇਣਾ ਜ਼ਰੂਰੀ ਸਮਝਦੇ ਹਾਂ ਅਤੇ ਉਹ ਇਹ ਲਿਖਦਾ ਹੈ॥

"ਖਾਲਸਾ ਪੰਥ ਕੀ ਤਰੱਕੀ ਕੇ ਮੈਦਾਨ ਮੇਂ ਲਾਹੌਰ ਪਾਰਟੀ, ਔਰ ਅੰਮ੍ਰਿਤਸਰ ਪਾਰਟੀ ਕਾ ਝਗੜਾ ਹੈ, ਅੰਮ੍ਰਿਤਸਰ ਖਾਲਸਾ ਕਾ ਮੱਕਾ ਮਦੀਨਾ ਹੈ ਇਸ ਖ਼ਯਾਲ ਸੇ ਅੰਮ੍ਰਿਤਸਰ ਕਾ ਜ਼ੋਰ ਪਕੜਨਾ ਖਯਾਲ ਮੇਂ ਆ ਸਕਤਾ ਹੈ, ਲੇਕਿਨ ਲਾਹੌਰ ਕੀ ਕਿਆ ਕਹੀਏ ਜੋ ਤਹਜ਼ੀਬ ਕੇ ਹੱਕ ਮੇਂ ਪਾਯਾ ਤਖਤ ਪੰਜਾਬ ਹੈ। ਅੰਮ੍ਰਿਤਸਰ ਮੇਂ ਖਾਲਸਾ ਟ੍ਰੈਕਟ ਸੁਸਾਇਟੀ ਕਾਇਮ ਹੈ, ਔਰ ਉਸਕੇ ਮੁਕਾਬਲੇ ਮੇਂ ਲਾਹੌਰ ਮੇਂ ਭੀ ਟਰੈਕਟ ਸੁਸਾਇਟੀ ਬਨਾਈ ਗਈ, ਔਰ ਜਬ ਪੀਨਾਂਗ ਤੇ ਏਕ ਡਾਕਟਰ ਸੁੰਦ੍ਰ ਸਿੰਘ ਸਾਹਿਬ ਨੇ ਬਜ਼ਰੀਏ ਪ੍ਰੈਸ ਕੇ ਲਾਹੌਰ ਪਾਰਟੀ ਕੀ ਇਸ ਕਾਰਰਵਾਈ ਕੋ ਨਾ ਮੁਨਾਸਬ ਔਰ ਮਥਨੀਬਰ ਨਿਫਾਕ ਕਰਾਰ ਦੀਆ, ਤੋ ਖਾਲਸਾ ਅਖਬਾਰ ਕਿਸ ਜ਼ੋਰ ਕੇ ਸਾਥ ਡਾਕਟਰ ਸਾਹਿਬ ਪਰ ਲਪਕਾ ਹੋ ਕਿ ਤੋਬਾ ਭਲੀ॥

ਵ੍ਹ ਕਹਤਾ ਹੈ ਕਿ ਅਗਰ ਖਾਲਸਾ ਸੁਸਾਇਟੀ ਕੇ ਦੋ ਹੋ ਜਾਨੇ ਸੇ ਨਫ਼ਾਕ ਕਾ ਸਬੂਤ ਹੈ ਤੋ ਸਿੰਘ ਸਭਾ ਜਾਬਜਾ ਕਿਉਂ ਹੈਂ, ਵ੍ਹ ਭੀ ਨਾਕਸ ਹੈਂ। ਬਹੁਤਸੇ ਸਿੱਖ ਸ਼ਰਾਬ ਕੋ ਬੇਚਤੇ ਔਰ ਆਟੇ ਕਾ ਬਿਓਪਾਰ ਕਰਤੇ ਹੈਂ ਇਸ ਲੀਏ ਕਿਸੀ ਔਰ ਸਿੱਖ ਕੋ ਯਹ ਕਾਮ ਕਰਨਾ ਨਹੀਂ ਚਾਹੀਏ, ਕਿਸੀ ਸਿੱਖ ਤਾਲਬ ਇਲਮ ਕੋ ਕਾਨੂੰਨ ਡਾਕਟਰੀ ਨਹੀਂ ਸੀਖਨਾ ਚਾਹੀਏ ਕਿਉਂਕਿ ਔਰ ਸਿੱਖ ਐਸਾ ਕ੍ਰਤੇ ਹੈਂ॥

ਯਹ ਦਲਾਇਲ ਹੈਂ ਜਿਸਕੇ ਭਰੋਸੇ ਪਰ ਟਰੈਕਟ ਸੁਸਾਇਟੀ ਕੇ ਮੁਕਾਬਲ ਕੋ ਡੀਫੰਡ ਕੀਆ ਜਾਤਾ ਹੈ, ਐਸੀ ਸੂਰਤ ਮੇਂ ਅਗਰ ਖਾਲਸਾ ਕਾਲਜ ਸਰਮਾਇਆ ਕੇ ਵਾਸਤੇ ਤੰਗ ਨ ਹੋ ਤੋ ਹੈਰਾਨ ਹੈਂ ਕਿ ਕਿਆ ਹੈ"॥

ਪਿਆਰੇ ਪਾਠਕਾਂ ਨੇ ਖਾਲਸਾ ਅਖਬਾਰ ਦੇ ਕਿਸੇ ਪਰਚੇ ਵਿੱਚ ਭੀ ਕਦੇ ਕਿਸੇ ਟ੍ਰੈਕਟ ਸੁਸਾਇਟੀ ਦਾ ਹਾਲ ਨਹੀਂ ਪੜ੍ਹਿਆ ਹੋਵੇਗਾ, ਅਰ ਨਾ ਕਿਸੇ ਪਰ ਕੋਈ ਦਲੀਲ ਹੀ ਦਿੱਤੀ ਦੇਖੀ ਹੋਵੇਗੀ, ਇਸ ਵਾਸਤੇ ਆਮ ਅਖ਼ਬਾਰ ਦਾ ਸੁਣੋ ਸੁਣੀ ਇਹ ਦੋਸ਼ ਦੇਣਾ ਠੀਕ ਨਹੀਂ ਹੈ॥

ਪ੍ਰੰਤੂ ਪ੍ਰਤੀਤ ਹੁੰਦਾ ਹੈ ਕਿ ਇਸ ਅਖਬਾਰ ਨੇ "ਦੀ ਖਾਲਸਾ" ਦੇ ਜੋ ਅੰਗ੍ਰੇਜ਼ੀ ਦਾ ਅਖਬਾਰ ਹੈ, ਭੁਲੇਖੇ ਨਾਲ ਇਸ ਪੱਤ੍ਰ ਪਰ ਹਮਲਾ ਕੀਤਾ ਹੈ, ਕਿੰਤੂ ਭਾਵੇਂ ਕੁਛ ਕਯੋਂ ਨ ਹੋਵੇ ਤਾਂ ਭੀ ਅਸੀਂ ਉਤ੍ਰ ਦੇਣਾ ਜ਼ਰੂਰੀ ਜਾਨਦੇ ਹਾਂ॥

ਪਹਿਲੀ ਬਾਤ ਇਹ ਹੈ ਕਿ ਕਿਸੇ ਮਜ਼ਹਬ ਯਾ ਪੰਥ ਦੀ ਤਰੱਕੀ ਯਾ ਇਤਫਾਕ ਦਾ ਕਾਰਨ ਇਹ ਬਾਤ ਕਦੀ ਨਹੀਂ ਹੋਈ ਜੋ ਇੱਕ ਆਦਮੀ ਵਾਲੇ ਕੰਮ ਨੂੰ ਦੂਜਾ ਨਾ ਕਰੇ, ਬਲਕਿ ਤਜਰਬੇ ਨੇ ਦਿਖਾ ਦਿੱਤਾ ਹੈ ਕਿ ਜਿਤਨੀ ਤਰੱਕੀ ਦੁਨੀਆਂ ਪਰ ਹੁੰਦੀ ਹੈ ਸੋ ਇੱਕ ਦੂਜੇ ਦੇ ਨਾਲ ਮਿਲਕੇ ਉਸ ਕੰਮ ਨੂੰ ਵਧਾਉਨ ਤੇ ਹੁੰਦੀ ਦੇਖੀ ਜਾਂਦੀ ਹੈ, ਸਾਡੇ ਪੰਡਤ ਸਾਹਿਬ ਜਾਨਦੇ ਹਨ ਕਿ ਬਹੁਤੀਆਂ ਅਖਬਾਰਾਂ ਦੇ ਹੋਨ ਤੇ ਕਿਸ ਤਰ੍ਹਾਂ ਦੇਸ ਨੂੰ ਅਰ ਸਰਕਾਰ ਨੂੰ ਇਨਫਾਰਮੇਸ਼ਨ ਅਰਥਾਤ ਹਰ ਇੱਕ ਬਾਤ ਦੀ ਖਬਰ ਮਿਲਨ ਦੀ ਉਨੱਤੀ ਹੋਈ ਹੈ, ਇਸੇ ਤਰ੍ਹਾਂ ਇੱਕ ਪ੍ਰੇਸ ਵਾਲਾ ਕਿਸੇ ਦੂਸਰੇ ਨੂੰ ਇਹ ਨਹੀਂ ਕਹਿ ਸਕਦਾ ਕਿ ਜੇ ਤੈਂ ਪ੍ਰੈਸ ਮੇਰੇ ਵਾਂਗ ਖੋਲ੍ਹ ਲੀਤਾ ਤਾਂ ਸਾਡਾ ਨਫਾਕ ਹੋ ਜਾਏਗਾ॥

ਇਸੇ ਤਰ੍ਹਾਂ ਬਜਾਜ਼ ਹੱਟੇ ਵਿੱਚ ਬਜ਼ਾਜ਼ਾਂ ਅਰ ਕਸੇਰੇ ਬਜ਼ਾਰ ਵਿੱਚ ਭਾਂਡਿਆਂ ਦੀਆਂ ਦੁਕਾਨਾਂ ਇਸ ਤਰ੍ਹਾਂ ਖੁਲ੍ਹੀਆਂ ਹੋਈਆਂ ਹਨ ਜੋ ਇੱਕ ਨਾਲੋਂ ਦੂਜਾ ਵਧ 2 ਕੇ ਗਾਗਰਾਂ ਦੀ ਕਤਾਰ ਲਾਉਂਦਾ ਹੈ, ਪਰੰਤੂ ਅੱਜ ਤੱਕ ਕਿਸੇ ਬਜ਼ਾਜ਼, ਕਸੇਰੇ ਯਾ ਪ੍ਰੇਸ ਵਾਲੇ ਨੇ ਇਨ੍ਹਾਂ ਦੁਕਾਨਾਂ ਦੀ ਤਰੱਕੀ ਨੂੰ ਨਫਾਕ ਦਾ ਕਾਰਨ ਨਹੀਂ ਦੱਸਿਆ, ਬਲਕਿ ਜਿੱਥੇ ਕੱਲੀ ਦੁਕਾਨ ਹੁੰਦੀ ਹੈ ਉਥੇ ਬਿੱਕਰੀ ਬਹੁਤ ਹੀ ਘੱਟ ਹੁੰਦੀ ਦੇਖੀ ਦੀ ਹੈ॥

ਇਸੀ ਤਰ੍ਹਾਂ ਜੇ ਖਾਲਸਾ ਵਿੱਚ ਐਸੇ ਵਿਸਵਾਨ ਲੋਗ ਪੈਦਾ ਹੋ ਗਏ ਹਨ ਜੋ ਨਵੇਂ 2 ਅਖਬਾਰ ਅਤੇ ਪ੍ਰੈਸ ਜਾਰੀ ਕਰਕੇ ਪੰਥ ਦੀ ਸੇਵਾ ਕਰਨਾ ਚਾਹੁੰਦੇ ਹਨ ਤਾਂ ਕੋਈ ਬੁਰੀ ਬਾਤ ਨਹੀਂ ਹੈ, ਇਸੇ ਤਰ੍ਹਾਂ ਜੋ ਕੋਈ ਵਿੱਦਵਾਨ ਲੋਗ ਮਿਲਕੇ ਲਾਹੌਰ, ਫੀਰੋਜ਼ਪੁਰ, ਲੁਦਿਹਾਨਾ, ਪਟਿਆਲਾ ਅਤੇ ਅੰਬਾਲਾ ਜੈਸੇ ਸ਼ਹਿਰਾਂ ਵਿੱਚ ਖਾਲਸਾ ਟ੍ਰੈਕਟ ਸੁਸਾਇਟੀਆਂ ਬਨਾਕੇ ਨਵੇਂ 2 ਖਯਾਲਾਂ ਦੇ ਪੁਸਤਕ ਛਾਪਕੇ ਪੰਥ ਦੀ ਉਨੱਤੀ ਕਰਨ ਤਾਂ ਕੋਈਨਫਾਕ ਨਹੀਂ ਸਗੋਂ ਇਤਫਾਕ ਦੇ ਨਸ਼ਾਨ ਹਨ, ਕਿਉਂਕਿ ਲਿਟਰੇਚਰ ਅਰਥਾਤ ਵਰਨ ਮਾਲਾ ਦਾ ਵਧਨਾ ਕੇਵਲ ਗ੍ਰੰਥ ਕਰਤਾ ਅਰ ਆਲਮ ਆਦਮੀਆਂ ਦੀ ਮਿਹਨਤ ਦਾ ਹੀ ਪ੍ਰਤਾਪ ਹੁੰਦਾ ਹੈ, ਇਸ ਵਾਸਤੇ ਸਗੋਂ ਅੰਮ੍ਰਿਤਸਰ ਦੀ ਸੁਸਾਇਟੀ ਨੂੰ ਇਹ ਇੱਕ ਮੁਬਾਰਕ ਸਮਯ ਹੈ ਜੋ ਇੱਕ 2 ਦੋ ਗਯਾਰਾਂ ਦੀ ਕਹਾਵਤ ਵਾਂਗ ਦਸ ਗੁਨੀ ਉਨੱਤੀ ਹੋ ਸਕਦੀ ਹੈ॥

ਦੂਸਰਾ ਜੋ ਲਾਹੌਟ ਅਤੇ ਅੰਮ੍ਰਿਤਸਰ ਦੀ ਪਾਰਟੀ ਅਰ ਉਨ੍ਹਾਂ ਦਾ ਨਫਾਕ ਅਤੇ ਕਾਮਯਾਬੀ ਕਥਨ ਕੀਤੀ ਹੈ ਸੋ ਇਸ ਪਰ ਭੀ ਅਸੀਂ ਇਤਨਾ ਹੀ ਆਖਦੇ ਹਾਂ ਕਿ ਦੁਨੀਆਂ ਵਿੱਚ ਪਾਰਟੀਆਂ ਸਦਾ ਹੀ ਰਹਿੰਦੀਆਂ ਹਨ ਅਰ ਉਨ੍ਹਾਂ ਦੇ ਇਖਤਲਾਫ ਰਾਇ ਕਰਕੇ ਨਫਾਕ ਭੀ ਹੁੰਦੇ ਰਹਿੰਦੇ ਹਨ ਪਰੰਤੂ ਜਦ ਉਨ੍ਹਾਂ ਦਾ ਧ੍ਰਮ ਉਂਨਤੀ ਵਿੱਚ ਇੱਕ ਖਯਾਲ ਹੋਵੇ ਤਦ ਹਾਨੀ ਕਾਰਕ ਨਹੀਂ ਹੁੰਦਾ ਜੈਸਾ ਕਿ ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਵਿੱਚ ਪਾਰਟੀਆਂ ਦੇ ਕਾਰਨ ਕਈ ਤਰ੍ਹਾਂ ਦੇ ਨਫਾਕ ਪਾਏ ਜਾਂਦੇ ਹਨ, ਪਰੰਤੂ ਉਨ੍ਹਾਂ ਦਾ ਅਸਰ ਉਨ੍ਹਾਂ ਦੀ ਕੌਮਾਂ ਪਰ ਨਹੀਂ ਪੈ ਸਕਦਾ, ਇਸੀ ਪ੍ਰਕਾਰ ਇਨ੍ਹਾਂ ਪਾਰਟੀਆਂ ਦੇ ਹੋਨ ਤੇ ਭੀ ਜੇ ਇਹ ਧਰਮ ਉਨੱਤੀ ਵੱਲ ਸਿੱਧੀਆਂ ਰਹਨ ਤਾਂ ਪੰਥ ਨੂੰ ਹਾਨੀ ਨਹੀਂ ਸਗੋਂ ਦਿਨ 2 ਉਨੱਤੀ ਦਾ ਸਾਧਨ ਹੋ ਸਕਦਾ ਹੈ॥

ਇਸ ਵਾਸਤੇ ਅਸੀਂ ਖਾਲਸਾ ਪੰਥ ਦੇ ਸੱਚੇ ਹਿਤੈਸ਼ੀਆਂ ਅੱਗੇ ਪ੍ਰਗਟ ਕਰਦੇ ਹਾਂ ਕਿ ਐਸੇ ਅੰਨਮਤੀ ਪੜ੍ਰਕਾ ਦੇ ਲੇਖਾਂ ਪਰ ਕੁਛ ਖਯਾਲ ਨਾ ਕਰਨ, ਬਲਕਿ ਅਪਨੇ ਪੰਥ ਸੁਧਾਰ ਦੇ ਵਾਸਤੇ ਜੇ ਉਨ੍ਹਾਂ ਵਿੱਚ ਸਮਰਥਾ ਹੈ ਤਾਂ ਅਖਬਾਰ, ਪੁਸਤਕ ਅਤੇ ਟ੍ਰੈਕਟ ਨਕਾਲਨੇ ਆਰੰਭ ਕਰ ਦੇਨ ਪਰੰਤੂ ਇਨ੍ਹਾਂ ਵਿੱਚ ਕੇਵਲ ਦੋ ਬਾਤਾਂ ਦਾ ਖਯਾਲ ਜ਼ਰੂਰ ਰੱਖਨ ਜੇ ਇੱਕ ਤਾਂ ਸਵਾਰਥ ਪਰਤਾ ਨਾ ਆਉਨ ਦੇਨ ਅਤੇ ਦੂਸਰਾ ਉਹ ਕਾਰਵਾਈ ਗੁਰਮਤ ਤੇ ਵਿਰੁੱਧ ਨਾ ਹੋਵੇ, ਕਿਉਂਕਿ ਅੱਜ ਕੱਲ ਜੋ ਖਾਲਸਾ ਦੇ ਅਖਬਾਰ ਨਿਕਲਦੇ ਨ ਸੋ ਅਪਨੇ ਧਰਮ ਦੇ ਕੰਮ ਨੂੰ ਪੂਰੇ ਢੰਗ ਨਾਲ ਨਹੀਂ ਕਰਦੇ ਜਿਸਤੇ ਉਹ ਅੰਨਮਤੀ ਗੁਲਾਮੀ ਨੂੰ ਪੂਰਾ ਕਰ ਰਹੇ ਹਨ, ਜਿਸ ਦਾ ਫਲ ਇਹ ਹੋਇਆ ਹੈ ਜੋ ਪੰਥ ਉਨ੍ਹਾਂ ਨੂੰ ਕਖ ਤੇ ਭੀ ਹੌਲੀਆਂ ਜਾਨਕੇ ਟਕੇ ਸੇਰ ਵਾਲੀ ਰੱਦੀ ਵਿੱਚ ਸੁੱਟਦਾ ਜਾਂਦਾ ਹੈ ਇਸ ਵਾਸਤੇ ਹੁਨ ਕੰਮ ਕਰਨ ਦਾ ਵੇਲਾ ਹੈ ਸੋ ਜਾਗੋ ਅਰ ਕੰਮ ਕਰੋ॥

---

*ਖ਼ਾਲਸਾ ਅਖ਼ਬਾਰ ਲਾਹੌਰ*

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

***ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ***

### ਕੋਇਲੇ ਦੀ ਖਾਨ ਨੂੰ ਅੱਗ ਲੱਗਨੀ

ਸ੍ਰੀ ਮਾਨ ਭਾਈ ਦਿੱਤ ਸਿੰਘ ਜੀ ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ। ਕ੍ਰਿਪਾ ਕਰਕੇ ਇਸ ਪੱਤ੍ਰਕਾ ਨੂੰ ਅਖਬਾਰ ਵਿੱਚ ਜਗ੍ਹਾ ਦੇਵੇਂ॥

12 ਤਾਰੀਖ ਨੂੰ ਦਿਨ ਦੇ ਸਾਢੇ ਯਾਰਾਂ ਬਜੇ ਖੋਸ ਵਿੱਚ ਸਭਤੇ ਵੱਡੀ ਕੋਇਲੇ ਦੀ ਖਾਨ ਨੂੰ, ਜਿਸ ਦਾ ਨਾਮ ਟੱਕਰੀ ਮਲਬੂਰ ਸੀ, ਕੁਦਰਤੀ ਅਗਨ ਲੱਗੀ, ਇਹ ਖਾਸ ਜ਼ਮੀਨ ਤੇ ਕੋਈ ਪੰਜ ਸੌ ਫੁੱਟ ਡੂੰਘੀ ਹੈ, ਇਸ ਦੇ ਨੀਚੇ ਅੱਗ ਲੱਗਨ ਦੇ ਵੇਲੇ 16 ਆਦਮੀ ਕੰਮ ਕਰ ਰਹੇ ਸਨ, ਜਿਨ੍ਹਾਂ ਨੂੰ ਬਿਲਕੁੱਲ ਮਾਲੂਮ ਨਹੀਂ ਸੀ ਕਿ ਬਾਹਰ ਅਗਨੀ ਲੱਗੀ ਹੋਈ ਹੈ ਬਾਹਰੋਂ ਅਗਨੀ ਦਾ ਧੂਆਂ ਦੇਖਕੇ ਚਾਰ ਆਦਮੀ ਵਿਚਲੇ ਆਦਮੀਆਂ ਨੂੰ ਕੱਢਨ ਲਈ ਗਏ ਪਰ ਕਰਤਾਰ ਦੇ ਭਾਨੇ ਨਾਲ ਓਹ ਚਾਰ ਵੀ ਅੰਦਰ ਹੀ ਰਹੇ ਅਤੇ ਅਗਨੀ ਵੱਲ ਵੱਧ ਗਈ, ਇਸ ਅਗਨੀ ਦੇ ਬੁਝਾਉਣੇ ਅਤੇ ਵਿਚਲੇ ਆਦਮੀਆਂ ਦੇ ਕੱਢਣ ਲਈ ਅਨੇਕ ਯਤਨ ਕੀਤੇ ਗਏ ਪਰ ਕੁਛ

ਪੇਸ਼ ਨਹੀਂ ਗਈ, 46 ਆਦਮੀ ਜਿਨ੍ਹਾਂ ਵਿੱਚ ਚਾਰ ਸਿੰਘ ਭੀ ਸਨ ਅੰਦਰ ਹੀ ਰਹੇ। ਸਰਦਾਰ ਸੰਤ ਸਿੰਘ ਜੀ ਠੇਕੇਦਾਰ ਖਾਨ ਕੋਇਲਾ ਨੇ, ਜੋ ਰਾਵਲਪਿੰਡੀ ਦੇ ਵਸਨੀਕ ਹਨ, ਬੜੇ ਯਤਨ ਆਦਮੀ ਨਿਕਾਲਨ ਦੇ ਕੀਤੇ ਅਰ ਆਖਯਾ ਕਿ ਜੇ ਦਸ ਹਜ਼ਾਰ ਰੁਪੱਯਾ ਖਰਚ ਹੋਵੇ ਤਾਂ ਮੈਂ ਕਰਦਾ ਹਾਂ ਪਰ ਕੋਈ ਆਦਮੀ ਕੱਢੇ, ਐਥੋਂ ਤਾਈਂ ਯਤਨ ਕੀਤਾ ਗਿਆ ਕਿ ਪਹਾੜ ਦੇ ਸਿਰੋਂ ਇੱਕ ਸੂਰਾਖ ਥੋਂ ਆਦਮੀ ਨੀਚੇ ਉਤਾਰਿਆ ਜੋ ਏਕ ਸੌ ਫੁਟ ਤਲੇ ਜਾਕੇ ਬੇਹੋਸ਼ ਹੋ ਗਿਆ, ਬੜੀ ਮੁਸ਼ਕਲ ਨਾਲ ਡਾਕਟਰ ਨੇ ਉਸ ਨੂੰ ਹੋਸ਼ ਵਿੱਚ ਆਂਦਾ॥ ਇਸਤੇ ਪਿੱਛੇ ਐਗਜ਼ੈਕਟਿਵ ਇੰਜੀਨੀਅਰ, ਜਿਸ ਨੂੰ ਕਿ ਪਹਲੇ ਤਾਰ ਪਹੁੰਚੀ ਸੀ, ਸਪੈਸ਼ਲ ਟ੍ਰੇਨ ਦੁਆਰਾ ਖੋਸ਼ਟ ਪਹੁੰਚੇ ਪਰ ਓਨੇ ਚਿਰ ਨੂੰ ਅੱਗ ਬਾਹਰ ਤਕ ਆਗਈ ਸੀ, ਇਸਤੇ ਸਾਹਿਬ ਬਹਾਦਰ ਭੀ ਕੁਛ ਨਹੀਂ ਕਰ ਸਕੇ ਆਖਰਕਾਰ ਕੋਈ ਵਾਹ ਨ ਲਗਦੀ ਦੇਖ ਖਾਨ ਦੇ ਦਰਵਾਜ਼ੇ ਬੰਦ ਕੀਤੇ ਗਏ, ਅਰ ਓਹ ਵਿਚਾਰੇ 46 ਆਦਮੀ ਅੰਦਰ ਹੀ ਰਹੇ। ਏਨ੍ਹਾਂ ਦੇ ਸਬੰਧੀਆਂ ਅਰ ਸਰਦਾਰ ਸਾਹਿਬ ਦੇ ਸਬੰਧੀਆਂ ਵਿੱਚ ਹਾਹਾਕਾਰ ਫੈਲ ਰਿਹਾ ਹੈ, ਪ੍ਰਮੇਸ਼ਵਰ ਦੇ ਭਾਣੇ ਨਾਲ ਲੱਖਾਂ ਰੁੱਪਏ ਦਾ ਮਾਲ ਅਤੇ ਆਦਮੀ ਇੱਕ ਖਿਣ ਵਿੱਚ ਲੈ ਹੋ ਗਏ, ਸੱਚ ਹੈ 'ਨਰ ਚਾਹਤ ਕੁਛ ਔਰ ਔਰੈ ਕੀ ਅਉਰੈ ਭਈ। ਚਿਤ੍ਵਤ ਰਹਿਓ ਠਗਉਰ ਨਾਨਕ ਫਾਸੀ ਗਲ ਪਈ॥ 'ਏਹ ਹਾਦਸਾ ਜਿਨ੍ਹਾਂ 2 ਨੇ ਦੇਖਯਾ ਹੈ ਕਦੇ ਉਮਰਾ ਤਕ ਉਨ੍ਹਾਂ ਨੂੰ ਨਹੀਂ ਭੁੱਲਣ ਲਗਾ, ਕਹਿੰਦੇ ਹਨ ਅੱਗੇ ਹਿੰਦੁਸਤਾਨ ਵਿੱਚ ਐਸਾ ਭਯਾਨਕ ਹਾਦਸਾ ਕਦੇ ਨਹੀਂ ਹੋਇਆ॥

ਲੇ: ਸੰਤ ਜਵਾਲਾ ਸਿੰਘ ਵਿਰਕਤ
ਮੁਕਾਮ ਖੋਸਟ ਮੁਲਕ ਬਲੋਚਸਤਾਨ

## ਚਲਦੇ ਵਹੀਰ ਦੀ ਚਿੱਠੀ ਪਰ ਵਿਚਾਰ

ਪਯਾਰੇ ਐਡੀਟਰ ਸਾਹਿਬ ਸਾਡੇ ਪਾਸ ਇੱਕ ਚੱਲਦੇ ਵਹੀਰ ਦੀ ਚਲਦੀ ਚਿੱਠੀ, ਜੋ ਭਾਈ ਅਵਤਾਰ ਸਿੰਘ ਜੀ ਵੱਲੋਂ ਹੈ, ਪਹੁੰਚੀ, ਜਿਸਦੇ ਪੜ੍ਹਨ ਤੇ ਕੋਈ ਸ਼ੰਕਾ ਪੈਦਾ ਹੁੰਦੀਆਂ ਹਨ ਜੈਸਾ ਕਿ ਨਮੂਨੇ ਦੇ ਤੌਰ ਪਰ ਦਸਦਾ ਹਾਂ॥

1- ਉਸ ਚਿੱਠੀ ਦੇ ਪਹਿਲੇ ਹੀ "ਸੰਤ ਖਾਲਸਾ ਭਾਈ ਅਵਤਾਰ ਸਿੰਘ" ਲਿਖਯਾ ਹੈ ਸੋ ਕ੍ਰਿਪਾ ਕਰਕੇ ਦੱਸੋ ਜੋ ਖਾਲਸਾ ਦੀਆਂ ਕਿਤਨੀਆਂ ਕਿਸਮਾਂ ਹਨ ਜਿਨ੍ਹਾਂ ਨੂੰ ਅਲਗ 2 ਜਾਨ ਲਈਏ॥

2- ਫਿਰ ਇਸ ਪੱਤ੍ਰ ਦੇ ਚਾਰ ਸਫੇ ਦੇ ਨੋਟ ਵਿੱਚ ਜੋ ਪੰਜਵੇਂ ਸਫੇ ਪਰ ਹੈ ਲਿਖਯਾ ਹੈ ਕਿ ਨੋਟ ਸਫਾ 4- ਕਈ ਖੂਹੇ ਦੇ ਡੱਡੂ ਦੀ ਨਿਆਈਂ ਮਾਨਸ੍ਰੋਵਰ ਦੀ ਸਾਰ ਨਾ ਜਾਨਨ ਵਾਲੇ ਲੋਕ ਆਪ ਨੂੰ ਇਹ ਕਹਿਕੇ ਧੋਖਾ ਦੇਨਗੇ ਕਿ ਗੁਰੂ ਗ੍ਰੰਥ ਸਾਹਿਬ ਜੋ ਗੁਰੂ ਹੈ ਤਾਂ ਹੋਰ ਦੇਹਧਾਰੀ ਦੀ ਸਰਣ ਜਾਣ ਦੀ ਅਥਵਾ ਦੇਹਧਾਰੀ ਨੂੰ ਗੁਰੂ ਮੰਨਨ ਦੀ ਲੋੜ ਨਹੀਂ। ਅੰਮ੍ਰਿਤ ਛਕਣ ਵਿੱਚ ਜੋ ਉਪਦੇਸ਼ ਹੋ ਚੁੱਕਾ ਸੋਈ ਹੈ ਹੋਰ ਵਿਸ਼ੇਸ਼ ਗੁਰੂ ਮੰਤ੍ਰ ਸ਼ਬਦ ਅਰਥਾਤ ਨਾਮ ਲੈਨ ਦੀ ਲੋੜ ਨਹੀਂ।

ਸੋ ਖਬਰਦਾਰ ਰਹਿਨਾ ਇਸ ਧੋਖੇ ਵਿੱਚ ਆ ਕੇ ਅਪਨੇ ਆਤਮ ਜੀਵਨ ਅਰਥਾਤ ਰੂਹਾਨੀ ਜ਼ਿੰਦਗੀ ਨੂੰ ਬਰਬਾਦ ਨਹੀਂ ਕਰਨਾ। ਇਹ ਜਾਨਨਾ ਕਿ ਉਹ ਲੋਕ ਕਪਟ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸ ਲਈ ਗੁਰੂ ਕਹਿਦੇ ਹਨ ਕਿ ਅਪਨੀ ਆਕੜ ਛਡਕੇ ਕਿਸੀ ਅੱਗੇ ਸਿਰ ਨਾ ਝੁਕਾਉਨਾ ਪਵੇ ਜੋ ਜਵਾਨੀ ਦੀ ਮਰਗ ਤੁੱਲ ਹੈ। ਅਸਲ ਵਿੱਚ ਉਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਅਰ ਅੰਮ੍ਰਿਤ ਦੀ ਸਾਰ ਹੀ ਨਹੀਂ। ਇਹ ਆਪ ਮੁਹਾਇ ਹਨ ਤੇ ਹੋਰਨਾਂ ਨੂੰ ਭੀ ਮੁਹਾਉਂਦੇ ਹਨ। ਸੋ ਤੁਸਾਂ ਇਨ੍ਹਾਂ ਦੇ ਕਹੇ ਲਗ ਭੁੱਲਕੇ ਸਾਕਤ ਨਹੀਂ ਬਨਨਾ ਗੁਰਮੁਖ ਬਣਨਾ"॥

ਸੋ ਆਪ ਪ੍ਰਗਟ ਕਰੋ ਜੋ ਇਹ ਕਯ ਬਾਤ ਹੈ॥

ਲੇ: ਦਾਸ ਰਿਪੁਦਮਨ ਸਿੰਘ
ਵਿੱਦਯਾਰਥੀ
ਫਲੇਵਾਲ ਜ਼ਿਲਾ ਲੁਦਿਹਾਨਾ

*ਨੋਟ:- ਅਸੀਂ ਅਪਨੇ ਪਿਆਰੇ ਭਾਈ ਸਾਹਿਬ ਨੂੰ ਇਸਦਾ ਇਤਨਾ ਹੀ ਉੱਤ੍ਰ ਦੇਂਦੇ ਹਾਂ ਕਿ ਜਿਸ ਤਰ੍ਹਾਂ ਅੱਜਕੱਲ ਤਮਾਸ਼ਾ ਕਰਕੇ ਪੈਸੇ ਕਮਾਉਨ ਵਾਲੇ ਲੋਗ, ਅਪਨੇ ਟੋਲੇ ਦਾ ਨਾਉ "ਵਿਕਟੋਰੀਆ ਕੰਪਨੀ " ਰੱਖ ਲੈਂਦੇ ਹਨ ਇਸੇ ਤਰ੍ਹਾਂ ਕਈ ਕੁਆੜੀਏ ਪੁਰਾਣਾ ਮਾਲ ਵੇਚਨ ਲਈ ਅਪਨੀ ਦੁਕਾਨ ਪਰ ਰਾਇਲਸ਼ਾਪ ਅਰਥਾਤ ਸ਼ਾਹੀ ਦੁਕਾਨ ਲਿਖਕੇ ਪਟੜਾ ਲਗਾ ਦੇਂਦੇ ਹਨ ਜਿਸਤੇ ਇਹ ਖਯਾਲ ਕਰਦੇ ਹਨ ਕਿ ਇਸ ਨਾਮ ਦੀ*

ਇਜ਼ਤ ਨਾਲ ਗਾਹਕ ਜ਼ਯਾਦਾ ਫਸਨਗੇ, ਏਸੇ ਤਰ੍ਹਾਂ ਸਾਡੇ ਕਈਕੁ ਪੰਥ ਨੂੰ ਗੁਲਾਮ ਬਨਾਕੇ ਅਪਨਾ ਮਤਲਬ ਸਾਧਨ ਵਾਲੇ ਲੋਗ ਅਪਨੇ ਜੱਥੇ ਦੇ ਅੱਗੇ ਯਾ ਅਪਨੇ ਨਾਮ ਦੇ ਨਾਲ ਅਜੇਹਾ ਨਾਮ ਜੋੜ ਲੈਂਦੇ ਹਨ ਜਿਸ ਨੂੰ ਸੁਨਕੇ ਲੋਗ ਜ਼ਿਆਦਾ ਫਸਨ॥

ਪ੍ਰੰਤੂ ਜਿਸ ਪ੍ਰਕਾਰ ਤਿੱਤਰ ਪਕੜਨ ਵਾਲੇ ਭਗਵਾ ਅਰ ਮ੍ਰਿਗ ਮਾਰਨ ਵਾਲੇ ਸ਼ਿਕਾਰੀ ਗਊ ਨੂੰ ਅੱਗੇ ਰੱਖਦੇ ਹਨ ਜਿਸਤੇ ਇਹ ਸਮਝਦੇ ਹਨ ਕਿ ਸ਼ਕਾਰ ਇਨ੍ਹਾਂ ਨੂੰ ਦੇਖਕੇ ਡਰੇਗਾ ਨਹੀਂ ਏਸੇ ਪ੍ਰਕਾਰ ਇਹ ਭਾਈ ਭੀ ਅਪਨੇ ਜੱਥੇ ਯਾ ਨਾਮ ਦੇ ਅੱਗੇ, ਸੰਤ ਖਾਲਸਾ ਯਾ ਗੁਰੂ ਘਰ ਦੀ ਰੀਤੀ ਪ੍ਰਚਾਰਕ ਵਹੀਰ ਆਦਿਕ ਰੱਖਕੇ ਉਸਦੀ ਓਟ ਲੈਕੇ ਕਈ ਸਿੱਧੇ ਸਾਦੇ ਪੁਰਖਾਂ ਨੂੰ ਮਾਨਸ ਪੂਜਾ ਵਿੱਚ ਫਸਾ ਦੇਂਦੇ ਹਨ॥

ਜਿਸ ਪ੍ਰਕਾਰ ਇੱਕ ਸ਼ਕਾਰੀਆਂ ਵਿੱਚ ਮੀਰਸ਼ਕਾਰੀ ਹੁੰਦੇ ਹਨ ਅਤੇ ਦੂਜੇ ਉਠਾਲਨ ਵਾਲੇ ਹੁੰਦੇ ਹਨ ਜਿਸਤੇ ਉਠਾਲਨ ਵਾਲੇ ਘੇਰ 2 ਕੇ ਮੀਰਸ਼ਕਾਰੀ ਦੇ ਵੱਲ ਲਿਆਉਂਦੇ ਹਨ ਅਰ ਓਹ ਉਨ੍ਹਾਂ ਨੂੰ ਮਾਰ 2 ਕੇ ਅਪਨੀ ਹਾਂਡੀ ਗਰਮ ਕਰਦੇ ਹਨ, ਫਿਰ ਸਭ ਯਥਾ ਅਧਕਾਰ ਵੰਡ ਚੂੰਡ ਕੇ ਖਾ ਲੈਂਦੇ ਹਨ, ਏਹੋ ਹਾਲ ਇਨ੍ਹਾਂ ਦਾ ਹੁੰਦਾ ਹੈ॥

ਪ੍ਰੰਤੂ ਜੋ ਲੋਗ ਇਸ ਗੁਲਾਮੀ ਦੀ ਰਸਮ ਨੂੰ ਦੂਰ ਕਰਨਾ ਚਾਹੁੰਦੇ ਹਨ ਉਨ੍ਹਾਂ ਲਈ ਫਿਰ ਇਸ ਸ਼ਕਾਰੀ ਟੋਲੇ ਦੇ ਏਜੰਟ ਇਸ ਤਰ੍ਹਾਂ ਦੇ ਬੁਰੇ ਬਚਨ ਬੋਲਦੇ ਹਨ ਜੈਸਾ ਕਿ ਇਸ ਉਪਰਲੇ ਨੋਟ ਵਿੱਚ ਹੈ ਕਿ "ਉਹ ਲੋਗ ਕਪਟ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਇਸ ਲਈ ਗੁਰੂ ਕਹਿੰਦੇ ਹਨ ਕਿ ਅਪਨੀ ਆਕੜ ਛੱਡਕੇ ਕਿਸੀ ਅੱਗੇ ਸਿਰ ਨਾ ਝੁਕਾਉਨਾ ਪਏ ਜੋ ਜਵਾਨੀ ਦੀ ਮਰਗ ਤੁੱਲ ਹੈ" ਇਸਤੇ ਆਪ ਦੇਖ ਸਕਦੇ ਹੋ ਜੋ ਉਹ ਭਾਈ ਸੰਤ ਵੱਲੋਂ ਕਿੱਥੋਂ ਤਕ ਦੁਖੇ ਹੋਏ ਹਨ॥

ਪਰੰਤੂ ਅਸੀਂ ਇਸ ਪਰ ਇਹ ਉੱਤਮ ਉਪਦੇਸ਼ ਆਖਦੇ ਹਾਂ ਕਿ "ਜੋ ਦੀਸੈ ਗੁਰ ਸਿਖੜਾ ਤਿਸ ਨਿਉ ਨਿਉ ਲਾਗਾ ਪਾਉ" ਅਰਥਾਤ ਗੁਰੂ ਦੇ ਸਿੱਖਾਂ ਅੱਗੇ ਝੁਕਣਾ ਅਰ ਉਨ੍ਹਾਂ ਦਾ ਸਤਕਾਰ ਕਰਨਾ ਇੱਕ ਉੱਤਮ ਬਾਤ ਹੈ ਪਰੰਤੂ ਜਿਸ ਪ੍ਰਕਾਰ ਮੁਸਲਮਾਨਾਂ ਵਿੱਚ ਗੌਸ, ਅੰਬੀਏ, ਪੀਰ ਅਤੇ ਸੱਯਦ ਆਦਿਕ ਪ੍ਰਤਿਸ਼ਟਤ ਮੰਨੇ ਜਾਂਦੇ ਹਨ ਜਿਨ੍ਹਾਂ ਨੂੰ ਉਹ ਇੱਜ਼ਤ ਦੇ ਕਾਬਲ ਜਾਨਕੇ ਇੱਜ਼ਤ ਕਰਦੇ ਹਨ, ਪਰੰਤੂ ਉਨ੍ਹਾਂ ਨੂੰ ਮੁਸਲਮਾਨ ਨਬੀ ਨਹੀਂ ਮੰਨਦੇ, ਇਸੀ ਵਾਸਤੇ ਮੁਸਲਮਾਨ ਕੌਮ ਗਿਰਨੋਂ ਬਚੀ ਹੋਈ ਹੈ ਜੇ ਇਹ ਭੀ ਨਬੀ ਮੰਨਨ ਵਾਲਯਾਂ ਨੂੰ ਖੂਹੇ ਦੇ ਡੱਡੂ ਜਾਨਕੇ ਨਵੇਂ 2 ਨਬੀ ਬਨਾਕੇ ਮੰਨਨ ਲੱਗ ਜਾਦੇ ਤਦ ਅੱਜ ਤਾਈਂ ਅਨੇਕਾਂ ਪੈਗੰਬ੍ਰ ਪੈਦਾ ਹੋ ਜਾਂਦੇ, ਜਿਸਤੇ ਦੀਨ ਇਸਲਾਮ ਦੀ ਹਾਲਤ ਬਿੱਲਕੁੱਲ ਗਿਰ ਜਾਂਦੀ॥

ਇਸੇ ਤਰ੍ਹਾਂ ਖਾਲਸਾ ਨੂੰ ਚਾਹੀਦਾ ਹੈ ਕਿ ਅਪਨੇ ਪ੍ਰਤਿਸ਼ਟਤ ਜਤੀ ਸਤੀ ਹਠੀ ਤਪੀ ਉਪਦੇਸ਼ਟਾ ਮਹਾਤਮਾਂ ਦਾ ਯਥਾ ਅਧਕਾਰ ਸਤਕਾਰ ਕਰੇ ਅਰ ਉਨ੍ਹਾਂ ਦੀ ਸੇਵਾ ਕਰਨੀ ਅਪਨਾ ਫਰਜ਼ ਸਮਝੇ ਪਰੰਤੂ ਉਨ੍ਹਾਂ ਨੂੰ ਬਾਰ੍ਹਵੀਂ, ਤੇਰ੍ਹਵੀ ਪਾਤਸ਼ਾਹੀ ਯਾ ਗੁਰਯਾਈ ਦੀ ਪੀੜ੍ਹੀ ਨਾ ਮੰਨ ਬੈਠੇ ਕਿਉਂਕਿ ਐਸਾ ਕਰਨ ਤੇ ਜਿਸ ਤਰ੍ਹਾਂ ਪਿੜ੍ਹ ਪਿੜ੍ਹੀਂ ਰਲਕੇ ਭੁਲ ਜਾਂਦੇ ਹਨ ਇਸੇ ਤਰ੍ਹਾਂ ਦਸੋਂ ਗੁਰੂ ਜੀ ਮਹਾਰਾਜ ਭੀ ਬਹੁਤਿਆਂ ਗੁਰੂਆਂ ਵਿੱਚ ਰਲਕੇ ਭੁੱਲ ਜਾਨਗੇ॥

ਅਸੀਂ ਆਸ਼ਾ ਰੱਖਦੇ ਹਾਂ ਕਿ ਸਾਡੇ ਪੰਥ ਹਿਤੈਸ਼ੀ ਭਾਈ ਐਸੇ ਵਹੀਰੀਏ ਸਿੰਘਾਂ ਦਾ ਜੈਸੇ ਕਿ ਭਾਈ ਅਵਤਾਰ ਸਿੰਘ ਜੀ ਹਨ ਅਰ ਜਿਨ੍ਹਾਂ ਦਾ ਮੁੱਢੋਂ ਹੀ ਕੰਮ ਗੁਲਾਮ ਖਾਲਸਾ ਬਨਾਉਨ ਦਾ ਰਿਹਾ ਹੈ ਭੁੱਲਕੇ ਭੀ ਕਦਰ ਨਹੀਂ ਕਰਨਗੇ। ਸਾਡੇ ਕਈ ਸੱਜਨ ਇਸ ਪਰ ਇਹ ਆਖ ਸਕਦੇ ਹਨ ਕਿ ਜੋ ਕੰਮ ਉਨ੍ਹਾਂ ਦਾ ਅੰਮ੍ਰਿਤ ਛਕਾਉਨਾ ਅਰ ਰਹਤ ਮ੍ਰਯਾਦਾ ਦੱਸਨ ਵਾਲਾ ਹੈ ਸੋ ਤਾਂ ਕਦਰ ਦੇ ਜੋਗ ਹੈ ਪਰੰਤੂ ਇਹ ਆਖਨਾ ਐਸਾ ਹੀ ਹੈ ਜੈਸਾ ਜ਼ਹਰ ਵਾਲੇ ਲੱਡੂਆਂ ਨੂੰ ਇਹ ਆਖਨਾ ਕਿ ਉਨ੍ਹਾਂ ਵਿੱਚ ਜੋ ਆਟਾ ਘੀਉ ਅਤੇ ਖੰਡ ਹੈ ਸੋ ਤਾਂ ਚੰਗੀ ਵਸਤੂ ਹੈ, ਜਿਸ ਤਰ੍ਹਾਂ ਥੋੜੀ ਜੇਹੀ ਜ਼ਹਰ ਮਿਲਨ ਨਾਲ ਉਹ ਸਾਰੀ ਅੱਛੀ ਵਸਤਾਂ ਸੁੱਟਨ ਦੇ ਜੋਗ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਦਸੋਂ ਗੁਰੂ ਸਾਹਿਬ ਯਾ ਉਨ੍ਹਾਂ ਦੇ ਸਥਾਪਤ ਕੀਤੇ ਹੋਏ ਗੁਰੂ ਗ੍ਰੰਥ ਸਾਹਿਬ ਤੇ ਬਨਾਂ ਹੋਰ ਪਾਤਸ਼ਾਹੀਆਂ ਯਾ ਗੁਰੂ ਮੰਨਨ ਰੂਪੀ ਜ਼ਹਰ ਨਾਲ ਮਿਲੀ ਹੋਈ ਰਹਤ ਮ੍ਰਯਾਦਾ ਭੀ ਨਫਰਤ ਦੇ ਜੋਗ ਹੋ ਜਾਂਦੀ ਹੈ॥

ਐ:ਖਾ:ਅ:

# ਜੰਮਦੇ ਬੱਚਿਆਂ ਦੀ ਹੱਤਿਆ ਵਹਿਮ ਤੇ ਭਰਮ

ਸੰਪੂਰਨ ਸਿੰਘ

ਪ੍ਰੋ. ਆਰ.ਜੇ. ਰੁਮਲ ਆਪਣੀ ਕਿਤਾਬ "ਡੈਥ ਬਾਇ ਗੌਰਮਿੰਟ" ਵਿੱਚ ਲਿਖਦੇ ਹਨ ਕਿ ਗ੍ਰੀਸ ਵਿੱਚ 200 ਸਾਲ ਈਸਾ ਤੋਂ ਪਹਿਲਾਂ ਇੰਨੀਆਂ ਕੁੜੀਆਂ ਮਾਰੀਆਂ ਗਈਆਂ ਸਨ ਕਿ ਉਥੇ ਛੇ ਹਜ਼ਾਰ ਟੱਬਰਾਂ ਵਿੱਚੋਂ ਕੇਵਲ 1% ਟੱਬਰਾਂ ਕੋਲ ਹੀ ਕੁੜੀਆਂ ਬਚੀਆਂ ਸਨ। ਮੈਂ ਪਾਠਕਾਂ ਨੂੰ ਯਾਦ ਕਰਾਉਣ ਦੀ ਗੁਸਤਾਖੀ ਕਰ ਰਿਹਾ ਹਾਂ ਕਿ ਗ੍ਰੀਸ ਜਿਸ ਨੂੰ ਸਾਡੇ ਲੋਕ ਯੂਨਾਨ ਕਹਿੰਦੇ ਹਨ, ਇਥੋਂ ਸਿਕੰਦਰ ਨੇ ਆ ਕੇ ਸੰਨ 326 ਈਸਵੀ ਪੂਰਵ ਵਿੱਚ ਭਾਰਤ 'ਤੇ ਹਮਲਾ ਕੀਤਾ ਸੀ ਤੇ ਪੋਰਸ ਬਾਦਸ਼ਾਹ ਨਾਲ ਉਸ ਦੀ ਜੰਗ ਹੋਈ ਸੀ। ਉਦੋਂ ਯੂਨਾਨ ਸੱਭਿਅਤਾ ਤੇ ਸਦਾਚਾਰ ਦਾ ਚਿੰਨ੍ਹ ਮੰਨਿਆ ਜਾਂਦਾ ਸੀ। ਸੁਕਰਾਤ, ਪਲੈਟੋ ਤੇ ਅਰਸਤੂ ਜਿਹੇ ਫਿਲਾਸਫਰਾਂ ਦੀ ਇਹ ਜਨਮ ਭੂਮੀ ਹੈ ਜਿਨ੍ਹਾਂ ਨੂੰ ਬੜੇ ਸਤਿਕਾਰ ਨਾਲ ਅੱਜ ਵੀ ਦੁਨੀਆ ਭਰ ਵਿੱਚ ਯਾਦ ਕੀਤਾ ਜਾਂਦਾ ਹੈ। ਅਰਸਤੂ, ਸਿਕੰਦਰ ਦੇ ਉਸਤਾਦ ਸਨ। ਗ੍ਰੀਸ ਦੇ ਪੁਰਾਤਨ ਫਿਲਾਸਫਰ ਜਨਸੰਖਿਆ 'ਤੇ ਕਾਬੂ ਰੱਖਣ ਦਾ ਇੱਕ ਤਰੀਕਾ ਇਹ ਵੀ ਮੰਨਦੇ ਸਨ ਕਿ ਨਵੇ ' ਜੰਮੇ ਬੱਚਿਆਂ ਨੂੰ ਜੰਮਦੇ ਸਾਰ ਹੀ ਮਾਰ ਦਿੱਤਾ ਜਾਵੇ ਤਾਂ ਜੋ ਵੱਧਦੀ ਆਬਾਦੀ ਨੂੰ ਠੱਲ੍ਹ ਪਾਈ ਜਾ ਸਕੇ। ਇਸ ਨਾਲ ਕਈ ਜਾਤੀਆਂ ਦਾ ਖਾਤਮਾ ਹੀ ਹੋ ਗਿਆ ਸੀ।ਮੈ ਥੋੜ੍ਹਾ ਜਿਹਾ ਯੂਨਾਨ ਦੀ ਸਭਿਅਤਾ ਬਾਰੇ ਦਸਣਾ ਚਾਹੂੰਗਾ ਕਿ ਪਲੇਟੋ ਦੇ ਸਮੇਂ ਐਥੀਨਜ਼ ਦੀ ਸਾਰੀ ਸੱਤਾ ਉਥੋ ਦੇ ਸਿਰਫ਼ 30% ਲੋਕਾਂ ਦੇ ਹਥ ਸੀ । ਔਰਤਾਂ ਤੇ ਗੁਲਾਮਾਂ ਨੂੰ ਵੋਟ ਪਾਉਣ ਦਾ ਕੋਈ ਹੱਕ ਨਹੀਂ ਸੀ ।ਜਿਹੜੇ ਬੱਚੇ ਮਾਰੇ ਜਾਂਦੇ ਸਨ ਉਹ ਗੁਰੀਬ , ਗੁਰਬਾ ਤੇ ਗੁਲਾਮਾਂ ਦੇ ਹੀ ਬੱਚੇ ਹੁੰਦੇ ਸਨ । ਉਪਰਲੇ ਵਰਗ ਵਾਲੇ ਇਸ ਕੋਹਰਾਮ ਤੋਂ ਬਚੇ ਰਹਿੰਦੇ ਸਨ।

ਗ੍ਰੀਸ ਵਿੱਚ ਇੱਕ ਮੇਡੀਆ ਨਾਂ ਦੀ ਔਰਤ ਸੀ। ਮੇ ਡੀਆ ਨੂੰ ਆਪਣੇ ਪਤੀ ਦੇ ਦੂਜੀਆਂ ਔਰਤਾਂ ਨਾਲ ਸੰਬੰਧਾਂ ਦਾ ਪਤਾ ਲੱਗਿਆ ਤਾਂ ਉਸਨੇ ਬਦਲੇ ਦੀ ਭਾਵਨਾ ਨਾਲ ਆਪਣੇ ਸਾਰੇ ਬੱਚੇ ਮਾਰ ਦਿੱਤੇ ਤਾਂ ਜੋ ਅੱਗੇ ਲਈ ਉਸ ਦੇ ਪਤੀ ਦਾ ਨਾਮ ਲੈਣ ਵਾਲਾ ਹੀ ਕੋਈ ਨਾ ਰਹੇ।

ਆਉ ਕੁਝ ਪੁਰਾਤਨ ਮਿਸਰ ਬਾਰੇ ਗੱਲਬਾਤ ਕੀਤੀ ਜਾਵੇ। ਮਿਸਰ ਨਾਲ ਹਜ਼ਰਤ ਮੂਸਾ ਦਾ ਬੜਾ ਗਹਿਰਾ ਸੰਬੰਧ ਹੈ (ਹਜ਼ਰਤ ਮੂਸਾ ਮੁਸਲਮਾਨਾਂ ਤੇ ਇਸਾਈਆਂ ਦਾ ਸਾਂਝਾਂ ਪੈਗੰਬਰ ਹੈ))। ਮਿਸਰ ਦਾ ਬਾਦਸ਼ਾਹ ਫਰਊਨ ਸੀ ਜੋ ਆਪਣੇ ਆਪ ਨੂੰ ਰੱਬ ਦੱਸਦਾ ਸੀ। ਹਿੰਦੁਸਤਾਨ ਵਿੱਚ ਗਾਲਿਬ ਇੱਕ ਬਹੁਤ ਹੀ ਮਸ਼ਹੂਰ ਸ਼ਾਹਿਰ ਹੋ ਗੁਜਰਿਆ ਹੈ।( ਉਸਨੇ ਅੰਗਰੇਜ ਕਰਨਲ ਹਡਸਨ ਨੂੰ ਭਾਰਤ ਵਿੱਚ ਹੋਏ 1857 ਦੇ ਗਦਰ ਨੂੰ ਕਾਮਯਾਬੀ ਨਾਲ ਕੁਚਲਣ ਲਈ ਵਧਾਈ ਦਿੱਤੀ ਸੀ।) ਗਾਲਿਬ ਨੇ ਫਰਾਊਨ ਦੇ ਖ਼ੁਦਾ ਹੋਣ ਤੇ ਇੱਕ ਵਿਅੰਗਮਈ ਅਤੇ ਬਹੁਤ ਖ਼ੂਬਸੂਰਤ ਸ਼ੇਅਰ ਲਿਖਿਆ ਸੀ ।

ਕਿਆ ਵੋਹ ਫਰਾਊਨ ਕੀ ਖ਼ੁਦਾਈ ਥੀ।।
ਕਿ ਬੰਦਗੀ ਮੇਂ ਮੇਰਾ ਭਲਾ ਨਾ ਹੂਆ।।

ਫਰਾਊਨ ਦੇ ਪੁਰਾਤਨ ਮਿਸਰ ਵਿੱਚ ਜਿਥੇ ਫਰਾਊਨ ਰੱਬ ਕਰਕੇ ਜਾਣਿਆ ਜਾਂਦਾ ਸੀ, ਉਥੇ ਕੂੜੇ ਦੇ ਢੇਰ ਉੱਤੇ ਕਈ ਨਵੇਂ ਜੰਮੇ ਬੱਚੇ ਸੁੱਟ ਦਿੱਤੇ ਜਾਂਦੇ ਸਨ ਜਿੰਨ੍ਹਾਂ ਵਿੱਚ ਕੁੜੀਆਂ ਬਹੁਤ ਹੁੰਦੀਆਂ ਸਨ। ਇਨ੍ਹਾਂ ਸੁੱਟੇ ਹੋਏ ਬਾਲਕਾਂ ਨੂੰ ਕੁਝ ਲੋਕ ਬਚਾ ਕੇ ਗੁਲਾਮ ਬਣਾ ਲੈਂਦੇ ਸਨ। (ਸਿਰਫ ਨਰ ਬੱਚੇ ਨੂੰ ਬਚਾ ਕੇ ਵੱਡਾ ਕੀਤਾ ਜਾਂਦਾ ਸੀ ਤੇ ਫਿਰ ਸਾਰੀ ਉਮਰ ਲਈ ਉਹ ਬੱਚਾ ਆਪਣੇ ਬਚਾਉਣ ਵਾਲੇ ਦਾ ਗੁਲਾਮ ਬਣ ਜਾਂਦਾ ਸੀ।) ਉਨ੍ਹਾਂ ਗੁਲਾਮਾਂ ਨੂੰ ਕੋਰਪੇ ਕਿਹਾ ਜਾਂਦਾ ਸੀ। ਉਨ੍ਹਾਂ ਸਮਿਆਂ ਵਿੱਚ ਉਥੇ ਭੁੱਖਮਾਰੀ ਕਾਰਨ ਨਵ ਜੰਮੀਆਂ ਬੱਚੀਆਂ ਨੂੰ ਵੱਢ ਕੇ ਖਾ ਵੀ ਲਿਆ ਜਾਂਦਾ ਸੀ। ਸਵੀਡਨ ਵਿੱਚ ਵੀ ਇਹੋ ਕੁਝ ਹੁੰਦਾ ਸੀ। ਅਰਬ ਵਿੱਚ ਵੀ ਨਵ ਜੰਮੀ ਕੁੜੀ ਨੂੰ ਜ਼ਮੀਨ ਵਿੱਚ ਦਬਾ ਦਿੱਤਾ ਜਾਂਦਾ ਸੀ। ਰੂਸ ਅੰਦਰ ਵਿਹਮਾਂ ਦੀ ਹੱਦ ਹੋ ਗਈ ਸੀ । ਉਥੇ ਲੋਕ ਪੁਗਾਨ ਦੇਵਤੇ ਨੂੰ ਖ਼ੁਸ਼ ਕਰਨ ਲਈ ਆਪਣੇ ਬੱਚੇ ਅਰਪਣ ਕਰਦੇ ਸਨ ਤੇ ਨਵ ਜੰਮੀ ਬੱਚੀ ਨੂੰ ਵੱਗਦੇ ਪਾਣੀ ਵਿੱਚ ਸੁੱਟ ਦਿੰਦੇ ਸਨ। ਕੁੱਝ ਰੂਸੀ

ਲੋਕ ਨਵ ਜੰਮੀ ਬੱਚੀ ਨੂੰ ਸੂਰਾਂ ਅੱਗੇ ਵੀ ਸੁੱਟ ਦਿੰਦੇ ਸਨ, ਹਾਲਾਂਕਿ ਉਥੇ ਗਿਰਜਾ ਘਰ ਵੱਲੋਂ ਐਸਾ ਕਰਨ ਤੇ ਮਨਾਹੀ ਸੀ। ਸਾਇਬੇਰੀਆ ਜੋ ਰੂਸ ਦਾ ਹੀ ਹਿੱਸਾ ਹੈ, ਉਥੇ ਨਵ ਜੰਮੀਆਂ ਕੁੜੀਆਂ ਨੂੰ ਕੁੱਤਿਆਂ ਅੱਗੇ ਪੜਵਾਉਣ ਲਈ ਸੁੱਟ ਦਿੱਤਾ ਜਾਂਦਾ ਸੀ।

ਹੁਣ ਕੁਝ ਚੀਨ ਬਾਰੇ। ਚੀਨ ਵਿੱਚ ਨਵੇਂ ਜੰਮੀਆਂ ਕੁੜੀਆਂ ਦਾ ਕੀ ਹਾਲ ਕੀਤਾ ਜਾਂਦਾ ਸੀ। ਉਥੇ ਵਹਿਮਾਂ ਭਰਮਾਂ ਨਾਲ ਲੋਕਾਂ ਦਾ ਬੁਰਾ ਹਾਲ ਸੀ। ਚੀਨ ਵਿੱਚ ਨਵੀਂ ਜੰਮੀ ਬੱਚੀ ਨੂੰ ਪਾਣੀ ਵਿੱਚ ਡੋਬ ਦਿੱਤਾ ਜਾਂਦਾ ਸੀ ਤੇ ਇਸ ਪਾਣੀ ਨੂੰ ਪਵਿੱਤਰ ਜਲ ਮੰਨ ਕੇ ਬੇਬੀ ਵਾਟਰ ਕਿਹਾ ਜਾਂਦਾ ਸੀ ਜਦਕਿ ਜਾਪਾਨ ਵਿੱਚ ਨਵੀਂ ਜੰਮੀ ਬੱਚੀ ਦੇ ਮਾਰਨ ਦੇ ਕੰਮ ਨੂੰ ਮਬੀਕੀ ਕਿਹਾ ਜਾਂਦਾ ਸੀ। ਡਾ. ਹਰਜਿੰਦਰ ਕੌਰ ਅਨੁਸਾਰ ਚੀਨ ਵਿੱਚ ਇੱਕ ਨਦੀ ਹੈ ਉਸ ਨੂੰ ਯੰਗਜ ਨਦੀ ਕਹਿੰਦੇ ਹਨ। 1990 ਤੋਂ ਪਿਛੋਂ ਚੀਨ ਦੇ ਲੋਕਾਂ ਨੇ ਨਵ ਜੰਮੀਆਂ ਦੀਆਂ ਲਾਸ਼ਾਂ ਨਾਲ ਇਸ ਨਦੀ ਦਾ ਕੁੱਝ ਹਿੱਸਾ ਇਨ੍ਹਾਂ ਭਰ ਦਿੱਤਾ ਕਿ ਸਰਕਾਰ ਨੂੰ ਇਸ ਉੱਤੇ ਰੋਕ ਲਾਉਣੀ ਪਈ। ਪਾਠਕਾਂ ਨੂੰ ਪੜ੍ਹ ਕੇ ਹੈਰਾਨੀ ਹੋਵੇਗੀ ਕਿ ਨਵ ਜੰਮੇ ਨੂੰ ਯੰਗਜ ਨਦੀ ਵਿੱਚ ਸੁਟਣ ਦਾ ਕੰਮ ਇੱਕ ਬੱਚਾ ਪੈਦਾ ਕਰਨ ਦਾ ਕਾਨੂੰਨ ਲਾਗੂ ਹੋਣ ਪਿਛੋਂ ਹੋਇਆ ਸੀ। ਸੰਨ 2005 ਈਸਵੀ ਵਿੱਚ **World Health Organization** ਮੁਤਾਬਕ 2005 ਤੱਕ ਚੀਨ ਵਿੱਚ 50 ਮਿਲੀਅਨ ਕੁੜੀਆਂ ਦਾ ਸਫ਼ਾਇਆ ਹੋ ਚੁੱਕਿਆ ਸੀ। ਪ੍ਰੋ. ਜਸਫ਼ ਫਾਗ ਅਨੁਸਾਰ ਇਸ ਨੂੰ ਇਨਸਾਨੀ ਇਤਿਹਾਸ ਦਾ ਸਭ ਤੋਂ ਵੱਡਾ ਘੱਲੂਘਾਰਾ ਮੰਨਣਾ ਚਾਹੀਦਾ ਹੈ। ਪ੍ਰੋ. ਵੂਡਜ਼ ਮੁਤਾਬਕ ਚੀਨ ਵਿੱਚ ਹੁਣ ਵੀ ਬਹੁਤ ਜਿਆਦਾ ਕੁੜੀਆਂ ਜਨਮ ਤੋਂ ਬਾਅਦ ਸੁੱਟੀਆਂ ਜਾ ਰਹੀਆਂ ਹਨ ਤੇ ਸਰਕਾਰੀ ਯਤੀਮਖਾਨਿਆਂ ਵਿੱਚ ਉਨ੍ਹਾਂ ਦੀ ਭਰਮਾਰ ਹੈ ਤੇ ਬੁਰੀ ਹਾਲਤ ਹੈ।

ਇਹ ਹਾਲ ਤਾਂ ਮੈਦਾਨੀ ਇਲਾਕਿਆਂ ਦਾ ਸੀ, ਐਪਰ ਬਰਫਾਨੀ ਇਲਾਕਿਆਂ ਵਿੱਚ ਵੀ ਹਾਲਾਤ ਇਹੋ ਜਿਹੇ ਹੀ ਸਨ।

ਆਉ ਹੁਣ ਆਪਣੇ ਵਤਨ ਭਾਰਤ ਬਾਰੇ ਵੀ ਪਾਠਕਾਂ ਨੂੰ ਜਾਣਕਾਰੀ ਦੇਈਏ। ਭਾਰਤ ਵਿੱਚ ਜੰਮਦੀਆਂ ਕੁੜੀਆਂ ਨੂੰ ਮਾਰਨ ਉੱਪਰ ਪਾਬੰਦੀ ਹੈ, ਪਰ UNICEF ਦੀ ਰਿਪੋਰਟ ਮੁਤਾਬਕ 50 ਮਿਲੀਅਨ ਭਾਰਤੀ ਕੁੜੀਆਂ ਦਾ ਸਫਾਇਆ ਹੋ ਚੁੱਕਿਆ ਹੈ। ਲਾਸ ਏਂਜਲਜ਼ ਟਾਇਮਜ਼ ਨੇ 28 ਫਰਵਰੀ 1994 ਨੂੰ ਭਾਰਤ ਵਿੱਚ ਕੁੜੀਆਂ ਮਾਰਨ ਦੀਆਂ ਅਨੇਕ ਘਟਨਾਵਾਂ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਭਾਰਤ ਵਿੱਚ ਤਾਮਿਲਨਾਡੂ ਪ੍ਰਾਂਤ ਦੀਆਂ ਮਾਵਾਂ ਆਪ ਮੰਨਦੀਆਂ ਹਨ ਕਿ ਉਹ ਜੰਮਦੀਆਂ ਕੁੜੀਆਂ ਨੂੰ ਆਪ ਮਾਰਦੀਆਂ ਹਨ ਕਿਉਂਕਿ ਉਨ੍ਹਾਂ ਦੀ ਆਪਣੀ ਜਿੰਦਗੀ ਨਰਕ ਵਾਂਗੂ ਹੈ ਤੇ ਉਹ ਆਪਣੀ ਕੁੜੀ ਨੂੰ ਅਜੇਹੀ ਜਿੰਦਗੀ ਨਹੀਂ ਦੇਣਾ ਚਾਹੁੰਦੀਆਂ ਜਿਹੜੀ ਉਹ ਆਪ ਜੀ ਰਹੀਆਂ ਹਨ। ਜੈਪੁਰ ਮੈਡੀਕਲ ਕਾਲਜ ਅਨੁਸਾਰ 3500 ਮਾਦਾ ਭਰੂਣ ਹਰ ਸਾਲ ਡੇਗੇ ਜਾਂਦੇ ਹਨ। ਪੰਜਾਬ ਦੀ ਇਹ ਹਾਲਤ ਹੈ ਕਿ 2010 ਵਿੱਚ ਜਿੰਨੀਆਂ ਗਰਭਵਤੀ ਔਰਤਾਂ ਹਸਪਤਾਲਾਂ ਦੇ ਰਿਕਾਰਡ ਵਿੱਚ ਰਜਿਸਟਰਡ ਹੋਈਆਂ, ਉਨ੍ਹਾਂ ਵਿੱਚੋਂ ਜਿੰਨੇ ਗਰਭ ਸਿਰੇ ਚੜੇ ਉਨ੍ਹਾਂ ਦੇ ਆਂਕੜੇ ਭਿਆਨਕ ਹਨ। ਸਿਰਫ ਰਜਿਸਟਰਡ ਗਰਭਵਤੀ ਔਰਤਾਂ ਦੇ ਢਿੱਡਾਂ ਵਿੱਚੋਂ 75000 ਮਾਦਾ ਭਰੂਣ ਗਾਇਬ ਹੋ ਗਏ। ਇਨ੍ਹਾਂ ਵਿੱਚੋਂ ਕੁਝ ਔਰਤਾਂ ਉਹ ਵੀ ਹੋਣਗੀਆਂ ਜਿੰਨਾਂ ਦੇ ਗਰਭ ਰਜਿਸਟਰਡ ਨਹੀਂ ਸੀ ਹੋਏ। UNICEF ਨੇ ਇਹ ਵੀ ਕਿਹਾ ਹੈ ਕਿ ਪੰਦਰਾਂ ਸਾਲਾਂ ਬਾਅਦ 60 ਲੱਖ ਪੰਜਾਬੀ ਮੁੰਡੇ ਕੰਵਾਰੇ ਰਹਿ ਜਾਣਗੇ।

ਅਮਰੀਕਾ ਦੁਨੀਆਂ ਦਾ ਸਭ ਤੋਂ ਵੱਧ ਤਰੱਕੀ ਯਾਫਤਾ ਦੇਸ਼ ਹੈ। ਇਥੇ ਵੀ ਨਵ ਜੰਮੀਆਂ ਬੱਚੀਆਂ ਦਾ ਬੁਰਾ ਹਾਲ ਹੈ। 1990 ਤੋਂ 2003 ਤੱਕ ਅਮਰੀਕਾ ਵਿੱਚ ਬੱਚੀਆਂ ਨੂੰ ਕੂੜੇ ਦੇ ਢੇਰ ਉੱਤੇ ਸੁੱਟਣ ਦੇ ਦ੍ਰਿਸ਼ ਇੰਨ੍ਹੇ ਆਮ ਸਨ ਕਿ ਅਜੇਹੀਆਂ ਮਾਵਾਂ ਨੂੰ ਜੋ ਲੋਕਾਂ ਤੋਂ ਨਜ਼ਰ ਬਚਾ ਕੇ ਬੱਚੀਆਂ ਨੂੰ ਕੂੜੇ ਦੇ ਢੇਰ ਤੇ ਸੁੱਟ ਜਾਂਦੀਆਂ ਸਨ, ਦਾ ਲੋਕਾਂ ਨੇ ਟ੍ਰੇਸ ਕੇਨ ਮਾਮ ਭਾਵ **Dustbin Mother** ਨਾਮ ਰੱਖ ਦਿਤਾ। 1 ਤੋਂ 14 ਸਾਲ ਦੇ ਬੱਚੇ ਮਾਰਨ ਵਿੱਚ, ਅਮਰੀਕਾ ਦਾ ਦੁਨੀਆਂ ਵਿੱਚ ਛੇਵਾਂ ਨੰਬਰ ਹੈ। 1983 ਵਿੱਚ ਅਮਰੀਕਾ ਅੰਦਰ 600 ਤੋਂ ਉੱਪਰ ਬੱਚੇ ਮਾਪਿਆਂ ਵੱਲੋਂ ਮਾਰੇ ਗਏ ਜਿੰਨ੍ਹਾਂ ਵਿੱਚ 94% ਕੁੜੀਆਂ ਸਨ।

ਇੱਕ ਵੱਖਰੀ ਮਿਸਾਲ ਵੀ ਸਾਹਮਣੇ ਆਈ ਹੈ। ਨਿਊਗਿਨੀ ਵਿੱਚ 1986 ਤੋਂ ਲਗਾਤਾਰ ਕਬੀਲਿਆਂ ਦੀ ਆਪਸੀ ਲੜਾਈਆਂ ਜਾਰੀ ਸਨ। ਉਥੋਂ ਦੀਆਂ ਔਰਤਾਂ ਨੇ ਇਹ ਫੈਸਲਾ ਕੀਤਾ ਕਿ ਹਰ ਨਵੇਂ ਜੰਮੇ ਮੁੰਡੇ ਨੂੰ ਮਾਰ ਦਿੱਤਾ ਜਾਵੇ ਨਾ ਮੁੰਡੇ ਹੋਣਗੇ ਨਾ ਲੜਾਈ ਹੋਵੇਗੀ ਤੇ ਇੰਜ ਇਤਿਹਾਸ ਵਿੱਚ ਇਹ ਪਹਿਲੀ ਵਾਰੀ ਹੋਇਆ ਹੈ। ਮਿਲਨਰ ਇੱਕ ਮਹਾਨ ਚਿੰਤਕ ਹੈ ਉਸ ਅਨੁਸਾਰ ਕਈ ਜਾਤੀਆਂ ਵਿੱਚ ਨਵ ਜੰਮੇ ਬੱਚਿਆਂ ਨੂੰ ਜੇਕਰ ਉਨ੍ਹਾਂ ਦੇ ਲਿੰਗ ਵੱਖਰੇ ਹੋਣ ਤਾਂ ਦੋਹਾਂ ਨੂੰ ਇਹ ਸਮਝ ਕੇ ਮਾਰ ਦਿੱਤਾ ਜਾਂਦਾ ਸੀ

ਕਿ ਨਵ ਜੰਮੇ ਬੱਚਿਆਂ ਨੇ ਮਾਂ ਦੇ ਪੇਟ ਵਿੱਚ ਹੀ ਜਿਸਮਾਨੀ ਸੰਬੰਧ ਬਣਾ ਲਏ ਹੋਣਗੇ ਤੇ ਉਨ੍ਹਾਂ ਨੂੰ ਮਾਰਨਾ ਤਾਂ ਸਮਾਜ ਸੇਵਾ ਮਨੀ ਜਾਂਦੀ ਸੀ ।

ਨਵ ਜੰਮੇ ਬੱਚਿਆਂ ਨੂੰ ਮਾਰਨ ਦੀਆਂ ਘਟਨਾਵਾਂ ਤੋਂ ਰੋਮ, ਇੰਗਲੈਂਡ, ਫ੍ਰਾਂਸ, ਜਰਮਨ ਤੇ ਜਾਪਾਨ ਕੋਈ ਵੀ ਦੇਸ਼ ਨਹੀਂ ਬਚ ਸਕਿਆ। ਅਫਰੀਕਾ ਵਿੱਚ ਤਾਂ ਬੁਰਾ ਹੀ ਹਾਲ ਰਿਹਾ ਹੈ। ਹੁਣ ਵੀ ਕਈ ਕਬੀਲੇ ਆਪਣੇ ਨਵੇਂ ਜੰਮੇ ਬੱਚੇ ਦੀ ਕੁਰਬਾਨੀ ਅੱਗ ਵਿੱਚ ਸੁੱਟ ਕੇ ਇਸ ਲਈ ਦਿੰਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਰੱਬ ਖੁਸ਼ ਹੁੰਦਾ ਹੈ। ਜਦਕਿ ਸੰਜੇਰੋ ਜਾਤੀ ਦੇ ਕਬੀਲੇ ਵਾਲੇ ਘਰ ਵਿੱਚ ਜੰਮੇ ਪਹਿਲੇ ਮੁੰਡੇ ਦੀ ਬਲੀ ਇਸ ਲਈ ਦਿੰਦੇ ਹਨ ਕਿ ਅਨਾਜ ਇਨ੍ਹਾਂ ਕੁ ਪੈਦਾ ਹੋ ਜਾਏ ਕਿ ਕਬੀਲੇ ਦੇ ਲੋਕ ਭੁੱਖਮਰੀ ਤੋਂ ਬੱਚ ਜਾਣ। ਹੈਰਾਨੀ ਦੀ ਗੱਲ ਹੈ ਕਿ ਇਨ੍ਹਾਂ ਨਵੇਂ ਜੰਮਿਆਂ ਦੀ ਹੱਤਿਆ ਦੇ ਖਿਲਾਫ ਕਿਸੇ ਆਗੂ ਨੇ ਵੀ ਆਵਾਜ ਉਠਾਉਣ ਦਾ ਹੀਆ ਨਹੀਂ ਕੀਤਾ। ਕਈ ਇਤਿਹਾਸਕਾਰ ਲਿਖਦੇ ਹਨ ਕਿ ਪੁਰਾਤਨ ਰੋਮ ਵਿੱਚ ਫਿਲੋ ਨੇ ਆਵਾਜ ਜਰੂਰ ਉਠਾਈ ਸੀ, ਪਰ ਉਸ ਦਾ ਕੋਈ ਖਾਸ ਅਸਰ ਨਹੀਂ ਸੀ ਹੋਇਆ ਤੇ ਉਸ ਵਕਤ ਦੀ ਸਰਕਾਰ ਲੋਕ੍ਹਾਂ ਦੇ ਖਿਆਲ ਬਦਲਣ ਵਿੱਚ ਅਸਮਰਥ ਰਹੀ ਸੀ।

ਡਾ. ਹਰਜਿੰਦਰ ਕੌਰ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਔਰਤਾਂ ਦੇ ਹੱਕ ਵਿੱਚ ਆਵਾਜ ਉਠਾਈ ਸੀ। ਰਹਿਤਨਾਮਿਆਂ ਅਨੁਸਾਰ ਕੁੜੀਮਾਰਾਂ ਨਾਲ ਰਿਸ਼ਤਾ ਨਾ ਰੱਖਣ ਦਾ ਹੁਕਮ ਇਹ ਸਿੱਧ ਕਰਦਾ ਹੈ ਕਿ ਰਹਿਤਨਾਮਿਆਂ ਦੇ ਪ੍ਰਕਾਸ਼ਕ ਹੋਣ ਦੇ ਸਮੇਂ ਤੱਕ ਕੁੜੀਆਂ ਨੂੰ ਮਾਰਨ ਦਾ ਸਿਲਸਿਲਾ ਵੱਡੇ ਪੱਧਰ ਤੇ ਜਾਰੀ ਸੀ। ਇਹ ਮਨੁੱਖੀ ਲਾਅਨਤ, ਵਿਲਅਮਸਨ ਅਨੁਸਾਰ ਪੱਥਰ ਯੁੱਗ ਤੋਂ ਹੀ ਸ਼ੁਰੂ ਹੋਈ ਹੈ ਤੇ ਅੱਜ ਤੱਕ ਵਿਦਵਾਨਾਂ ਤੇ ਪੜ੍ਹੇ ਲਿਖੇ ਡਾਕਟਰਾਂ ਦੇ ਹੁੰਦਿਆਂ ਵੀ ਇਹ ਰੋਕੀ ਨਹੀਂ ਜਾ ਸਕੀ। ਰੋਕਣਾ ਤਾਂ ਇਕ ਪਾਸੇ ਰਿਹਾ ਕਈ ਮਹਾਨ ਕਵੀਆਂ ਨੇ ਔਰਤ ਜਾਤ ਦੇ ਖਿਲਾਫ ਕਵਿਤਾਵਾਂ ਰੱਚ ਕੇ ਇਸ ਜਾਤ ਨੂੰ ਹੋਰ ਵੀ ਛੁਟਿਆਇਆ ਹੈ। ਜਿਵ੍ਹੇਂ ਕਬੀਰ ਜੀ ਦੇ ਨਾਮ ਨਾਲ ਜੁੜੀ ਕਵਿਤਾ ਵਿੱਚ ਕਾਵਿ ਰੱਸ ਹੀ ਹੈ, ਪਰ ਸੱਚਾਈ ਤੇ reasoning ਤੋਂ ਇਹ ਦੋਹਾ ਕੋਸੋਂ ਦੂਰ ਹੈ।

ਨਾਰੀ ਕੀ ਝਾਈਂ ਪਰਤ
ਅੰਧਾ ਹੋਤ ਭੁਜੰਗ
ਕਬੀਰਾ ਤਿੰਨ ਕੀ ਕਿਆ ਗਤੀ
ਜੋ ਨਿਤ ਨਾਰੀ ਸੰਗ

ਇੱਕ ਦੋਹਾ ਤੁਲਸੀ ਦਾਸ ਜੀ ਦੇ ਨਾਮ ਨਾਲ ਵੀ ਜੁੜਿਆ ਹੋਇਆ ਹੈ। ਜੋ ਬਾਦਸ਼ਾਹ ਅਕਬਰ ਦੇ ਜਮਾਨੇ ਵਿੱਚ ਹੋਏ ਸੀ।

ਢੋਲ ਗੰਵਾਰ ਸੂਦਰ ਪਸ਼ੂ ਨਾਰੀ
ਯਹਿ ਸਬ ਤਾੜਨ ਕੇ ਅਧਿਕਾਰੀ

ਪੱਥਰ ਯੁੱਗ ਤੋਂ ਹੁਣ ਤੱਕ ਦੇ ਮਨੁੱਖੀ ਸਫ਼ਰ ਤੋਂ ਇੱਕ ਗੱਲ ਸਪਸ਼ਟ ਹੁੰਦੀ ਹੈ ਕਿ ਦੁਨੀਆ ਭਰ ਦੇ ਮੁਲਕਾਂ ਵਿੱਚ ਤੇ ਉਨ੍ਹਾਂ ਵਿੱਚ ਵੱਸਦੇ ਲੋਕਾਂ ਅੰਦਰ ਵਿਵੇਕਹੀਣਤਾ ਆਮ ਰਹੀ ਹੈ। ਸਿਲਸਲੇ ਵਾਰ ਸੋਚਣੀ ਪ੍ਰਤੀ ਲੋਕਾਂ ਦਾ ਲਗਾਉ ਹੀ ਨਹੀਂ ਰਿਹਾ। ਅੰਧ ਵਿਸ਼ਵਾਸ਼ਾਂ ਤੇ ਦਕਿਆਨੂਸੀ ਖਿਆਲਾਂ ਵਿੱਚ ਲੋਕ ਫਸੇ ਰਹੇ ਹਨ ਤੇ ਵਹਿਮਾਂ ਭਰਮਾਂ ਵਿੱਚ ਫਸਿਆ ਮਨੁੱਖ, ਚਿਰ ਕਾਲਾਂ ਤੋਂ ਆਪਣੀ ਥੋਥੀ ਸੋਚ ਤੋਂ ਬਾਹਰ ਨਹੀਂ ਆ ਰਿਹਾ।

ਪਰ ਇਹ ਵਹਿਮ ਤੇ ਦਕਿਆਨੂਸੀ ਖਿਆਲ ਮਨੁੱਖ ਵਿੱਚ ਪੈਦਾ ਕਿਸ ਨੇ ਕੀਤੇ? ਇਸ ਬਾਰੇ ਅੱਜ ਦੇ ਦਿਨ ਬੁੱਧੀਜੀਵ ਤੇ ਫਿਲਾਸਫਰ ਇੱਕ ਮਤ ਹੋ ਗਏ ਹਨ ਕਿ ਇਹ ਕੁਰੀਤੀ ਪੁਜਾਰੀ ਕਲਾਸ ਤੋਂ ਮਨੁੱਖੀ ਸਮਾਜ ਨੂੰ ਮਿਲੀ ਹੈ। ਸਾਡੇ ਗਿਆਨੀ, ਗ੍ਰੰਥੀ, ਅਚਾਰੀਆ, ਪਾਦਰੀ ਤੇ ਉਲਮਾਂ ਖੁਦ ਹੀ ਸੋਚਹੀਣ ਰਹੇ ਹਨ ਤੇ ਇਨ੍ਹਾਂ ਨੇ ਸਮਾਜ ਨੂੰ ਕੀ ਦੇਣਾ ਸੀ, ਤੇ ਜੋ ਦਿੱਤਾ ਹੈ ਉਹ ਇਸ ਵਿਗਿਆਨਕ ਯੁੱਗ ਵਿੱਚ ਸਭ ਦੇ ਸਾਹਮਣੇ ਹੀ ਹੈ। ਮਜ੍ਹਬ ਦੇ ਨਾਂ ਤੇ ਭਾਂਤ ਭਾਂਤ ਦੇ ਸਰੀਰਕ ਕਸ਼ਟ ਤੇ ਭਿੰਨ ਭਿੰਨ ਤਰ੍ਹਾਂ ਦੇ ਰਸਤੇ ਮੁਕਤੀ ਪਾਣ ਦੇ ਦੱਸੇ ਹਨ। ਕਾਸ਼ੀ ਜੀ ਦੇ ਖੂਹ ਵਿੱਚ ਆਰੇ ਨਾਲ ਸਰੀਰ ਨੂੰ ਦੋ ਫਾੜ ਕਰਾਕੇ ਮਰਨਾ ਬੜਾ ਪਵਿੱਤਰ ਦੱਸਿਆ ਹੈ। ਜਗਨਨਾਥ ਦੇ ਰੱਥ ਹੇਠਾਂ ਪਿਸ ਕੇ ਕੁਚਲੇ ਜਾਣ ਨੂੰ ਪਾਕ ਆਖਿਆ ਹੈ ਤੇ ਅੰਧਵਿਸ਼ਵਾਸ਼ ਰੱਖਣ ਵਾਲਿਆਂ ਨੇ ਉਹ ਸਭ ਕੁਝ ਕੀਤਾ ਹੈ ਜੋ ਪੁਜਾਰੀਆਂ ਨੇ ਕਿਹਾ ਤੇ ਦੱਸਿਆ।

ਇਸ ਪੁਜਾਰੀ ਕਲਾਸ ਦੀ ਚਤੁਰਾਈ ਬਾਰੇ ਇੱਕ ਕਿੱਸਾ ਬਿਆਨ ਕਰ ਰਹੇ ਹਾਂ, ਇੱਕ ਪੰਡਤ ਜੀ ਕਿਸੇ ਬਜੁਰਗ ਨੂੰ ਮਰਨੇ ਉਪਰੰਤ ਸਰਧਾਂਜਲੀ ਦੇ ਰਹੇ ਸਨ। ਉਹ ਹਿੰਦੀ ਵਿੱਚ ਬੋਲ ਰਹੇ ਸਨ। ਉਸ ਦੀ ਬਾਣੀ ਦੀ ਜਾਦੂ ਬਿਆਨੀ ਹਾਜਿਰ ਸੰਗਤਾਂ ਨੂੰ ਕੀਲ ਕੇ ਰੱਖ ਰਹੀ ਸੀ। ਉਸ ਪਾਸ ਬੋਲਣ ਦੀ ਕਲਾਂ, ਇੱਕ ਮੰਤ੍ਰ ਕਲਾ ਸੀ। ਪੰਡਾਲ ਲੋਕਾਂ ਨਾਲ ਭਰਿਆ ਹੋਇਆ ਸੀ, ਤੇ ਲੋਕ ਪੰਡਤ ਜੀ

ਨੂੰ ਬੜੀ ਸ਼ਰਧਾ ਨਾਲ ਸੁਣ ਰਹੇ ਸਨ। ਵਿੱਚ-ਵਿੱਚ ਪੰਡਤ ਜੀ ਸੰਸਕ੍ਰਿਤ ਦੇ ਸਲੋਕਾਂ ਦਾ ਉਚਾਰਣ ਕਰਦੇ ਸੀ ਜੋ ਕੋਈ ਨਹੀਂ ਸੀ ਸਮਝ ਸਕਦਾ। ਪਰ ਜੇ ਕੋਈ ਸਮਝ ਵੀ ਸਕਦਾ ਹੋਵੇਗਾ ਤਾਂ ਉਹ ਉਚੇਚਾ ਉਪਰਾਲਾ ਪੰਡਤ ਜੀ ਨੂੰ ਤੰਗ ਕਰਨ ਦਾ ਨਹੀਂ ਸੀ ਕਰਨਾ ਚਾਹੁੰਦਾ। ਸਮਾਗਮ ਖਤਮ ਹੋਣ ਤੇ ਕਈ ਸੱਜਣਾ ਨੇ ਪੰਡਤ ਜੀ ਨੂੰ ਮੱਥਾ ਟੇਕਿਆ। ਸਰਧਾਲੂਆਂ ਵਿੱਚ ਔਰਤਾਂ ਜਿਆਦਾ ਸਨ। ਮੈਂ ਵੀ ਉਨ੍ਹਾਂ ਨੂੰ ਮਿਲਿਆ ਤੇ ਨਮਸਕਾਰ ਕੀਤੀ ਮੈਂ ਇਵੇਂ ਹੀ ਪੰਡਤ ਜੀ ਨੂੰ ਝੂਠਮੂਠ ਕਹਿ ਦਿੱਤਾ ਕਿ ਮੈਂ ਸੰਸਕ੍ਰਿਤ ਵਿੱਚ ਐਮ.ਏ. ਕੀਤੀ ਹੈ ਤੇ ਉਨ੍ਹਾਂ ਦਾ (ਪੰਡਤ ਜੀ ਦਾ ) ਸੰਸਕ੍ਰਿਤ ਉਚਾਰਨ ਬਹੁਤ ਉੱਚੇ ਪੱਧਰ ਦਾ ਸੀ। ਇਹ ਸੁਣ ਕੇ ਪੰਡਤ ਜੀ ਦੇ ਚਿਹਰੇ ਦਾ ਰੰਗ ਫਿਕਾ ਹੋ ਗਿਆ। ਅਸਲ ਵਿੱਚ ਉਸ ਪੰਡਤ ਜੀ ਨੂੰ ਗਿਣਤੀ ਦੇ ਸ਼ਲੋਕ ਹੀ ਯਾਦ ਸਨ ਤੇ ਉਸ ਨਾਲ ਉਹ ਆਪਣੀ ਰੋਜ਼ੀ ਰੋਟੀ ਚਲਾ ਰਿਹਾ ਸੀ।

ਉਸੇ ਦਿਨ ਉਹ ਮਹਾਸ਼ੇ ਰਾਤ ਨੂੰ ਮੇਰੇ ਘਰ ਕਿਸੇ ਤੋਂ ਪਤਾ ਪੁੱਛ ਕੇ ਪਹੁੰਚ ਗਏ। ਉਨ੍ਹਾਂ ਨਾਲ ਮਿਲ ਕੇ ਮੈਨੂੰ ਇਹ ਗਿਆਤ ਹੋਇਆ ਕਿ ਉਹ ਇੱਕ ਖੂਬਸੂਰਤ ਆਵਾਜ ਦੇ ਮਾਲਕ ਸਨ। ਇੱਕ ਅੱਛੇ ਬੁਲਾਰੇ ਸਨ। ਪਰ ਉਹ ਵਿਦਵਾਨ ਨਹੀਂ ਸਨ। ਉਹ ਸਤਵੀਂ ਪਾਸ ਕਰਨ ਉਪਰੰਤ ਪੰਡਤਾਈ ਕਰਨ ਲੱਗ ਪਏ ਸਨ। ਪੰਡਤਾਂ ਵਰਗਾ ਪਹਿਰਾਵਾ, ਸਿਰ ਤੇ ਟੋਪੀ ਹਰ ਵੇਲੇ ਰਾਮ-ਰਾਮ ਕਰਨ ਦੀ ਆਦਤ ਨੇ ਉਸ ਨੂੰ ਬਹੁਤ ਹੀ ਲੋਕਪ੍ਰਿਯ ਬਣਾ ਦਿੱਤਾ ਸੀ, ਪਰ ਇਸ ਤੋਂ ਵੱਧ ਹੋਰ ਕਿਸੀ ਕਾਬਲੀਅਤ ਦਾ ਮਾਲਕ ਉਹ ਨਹੀਂ ਸੀ । ਇਹੀ ਹਾਲ ਮੋਲਵੀਆਂ ਦਾ ਹੈ। ਖੂਬਸੂਰਤ ਆਵਾਜ ਵਾਲੇ ਮੋਲਵੀ ਦੀ ਅਜਾਂ ਵਿੱਚ ਸ਼ਾਮਲ ਹੋ ਕੇ ਨਮਾਜ਼ ਪੜ੍ਹਨ ਦਾ ਮਜਾ ਕੁਝ ਹੋਰ ਹੁੰਦਾ ਹੈ। ਗਿਆਨੀਆਂ ਗ੍ਰੰਥੀਆਂ ਦਾ ਹਾਲ ਇਹੋ ਜਿਹਾ ਹੀ ਹੈ। ਇਹ ਸਾਰੇ ਪੁਜਾਰੀ ਕਲਾਸ ਵਾਲੇ ਸੋਹਣਾ ਬੋਲ ਸਕਦੇ ਹਨ, ਇਹ ਜਾਦੂਗਰ ਬੁਲਾਰੇ ਹਨ ਪਰ ਕੀ ਇਹ ਵਿਦਵਾਨ ਵੀ ਹਨ ਇੱਥੇ ਇੱਕ ਪ੍ਰਸ਼ਨ ਚਿੰਨ੍ਹ ਲਗਾਉਣਾ ਪੈਂਦਾ ਹੈ। ਪਰ ਇੱਕ ਗੱਲ ਪੱਕੀ ਹੈ ਕਿ ਸਦੀਆਂ ਤੋ ਹੀ ਦੁਨੀਆਂ ਭਰ ਦੇ ਸਮਾਜਾਂ ਦੀ ਬਾਗਡੋਰ ਇਸੀ ਪੁਜਾਰੀ ਕਲਾਸ ਦੇ ਹੱਥਾਂ ਵਿੱਚ ਹੀ ਚਲੀ ਆਉਂਦੀ ਹੈ, ਭਾਵੇਂ ਇਹ ਵਿਦਵਤਾ ਤੋਂ ਸੱਖਣੇ ਹੀ ਕਿਉ ਨਾਂ ਹੋਣ।

ਜਿਥੇ ਕਿਤੇ ਵੀ ਦਕਿਆਨੁਸੀ ਖਿਆਲਾਂ ਦਾ ਕਿਸੇ ਮਹਾਨ ਪੁਰਸ਼ ਨੇ ਵਿਰੋਧ ਕੀਤਾ ਹੈ, ਉਨ੍ਹਾਂ ਵਿਦਵਾਨਾਂ ਨਾਲ ਮਾੜਾ ਹੀ ਹੋਇਆ ਹੈ। ਐਸੇ ਵਿਦਵਤਾ-ਭਰਪੂਰ ਮਹਾਂ ਪੁਰਸ਼ਾਂ ਨੂੰ ਕਦੀ ਵਿਸ਼ ਪੀਣਾ ਪਿਆ ਹੈ, ਕਦੀ ਸੂਲੀ ਚੜ੍ਹਨਾ ਪਿਆ ਹੈ। ਕਈਆਂ ਨੂੰ ਤੱਤੀਆਂ ਤਵੀਆਂ ਤੇ ਬੈਠਣਾ ਪਿਆ ਹੈ ਜਾਂ ਫਿਰ ਇੱਕਲਿਆਂ ਹੀ ਵਣਾਂ ਦੀ ਖਾਕ ਛਾਨਣੀ ਪਈ ਹੈ।ਇਨ੍ਹਾਂ ਵਿਦਵਾਨਾਂ ਨਾਲ ਬੇ ਹੁਰਮਤੀ ਦਾ ਕਾਰਣ, ਪਾਠਕ ਆਪ ਨਿਸ਼ਚੇ ਕਰਨ।

ਜਿਵੇਂ ਅਸੀਂ ਉੱਪਰ ਲਿਖ ਆਏ ਹਾਂ ਕਿ ਸਮਾਜ ਨੂੰ ਰਾਹ ਦਿਖਾਉਣ ਵਾਲੇ ਜੇ ਆਪ ਹੀ ਸਤ ਜਮਾਤਾਂ ਪਾਸ ਹੋਣ ਤਾਂ ਉਸ ਸਮਾਜ ਵਿਚੋਂ ਹਨੇਰਾ ਹੱਟਣ ਨੂੰ ਤਾਂ ਅਜੇ ਬਹੁਤ ਸਮਾਂ ਲੱਗੇਗਾ ਤੇ ਮਨੁੱਖ ਆਪਣੇ ਜੀਵਨ ਦੀ ਗੱਡੀ ਅਰਥਹੀਨ ਹੀ ਤੋਰਦਾ ਰਹੇਗਾ ਭਾਂਵੇ ਉਹ ਅਫਰੀਕਾ ਵਿੱਚ ਵਸਦੇ ਮਨੁੱਖ ਦਾ ਸਮਾਜ ਹੋਵੇ ਜਾਂ ਫਰਊਨ ਦੇ ਮਿਸਰ ਦੇ ਲੋਕ ਹੋਣ ਜਾਂ ਅਮਰੀਕਾ ਵਰਗੇ ਦੇਸ਼ ਦੇ ਵਸਨੀਕ ਹੋਣ।

ਅੱਜ ਲੋੜ ਹੈ ਤਾਂ ਅਗਿਆਨਤਾ ਨੂੰ ਦੂਰ ਕਰਨ ਦੀ। ਖਲੀਲ ਜਬਰਾਨ ਅਨੁਸਾਰ ਅਗਿਆਨਤਾ ਹਬਸ਼ੀ ਦੀ ਕਾਲੀ ਚਮੜੀ ਤੋਂ ਵੀ ਜਿਆਦਾ ਕਾਲੀ ਹੁੰਦੀ ਹੈ ਅੱਜ ਦਾ ਮਨੁੱਖ ਵਿਸ਼ਵਾਸ਼ ਤੇ Reasons ਵਿਚਕਾਰ ਲਟਕ ਰਿਹਾ ਹੈ। ਤਰੱਕੀ ਤਾਂ reasoning ਕਰ ਕੇ ਹੀ ਸੰਭਵ ਹੈ।ਪਰ ਇਸ ਦੇ ਰਸਤੇ ਵਿੱਚ ਕੋਈ ਨਾ ਕੋਈ ਦੇਵੀ ਜਾਂ ਦੇਵਤਾ ਪੁਜਾਰੀ ਕਲਾਸ ਵਾਲੇ ਲਿਆ ਖੜਾ ਕਰਦੇ ਹਨ ਤੇ ਅੰਧਵਿਸ਼ਵਾਸ਼ੀਆਂ ਦਾ ਪਲੜਾ ਭਾਰੀ ਹੋ ਜਾਂਦਾ ਹੈ। ਉਦੋਂ ਦੁਵਿਧਾ ਵਿੱਚ ਫਸੇ ਮਨੁੱਖ ਡਾਵਾਂਡੋਲ ਹੋ ਜਾਂਦੇ ਹਨ। Reasons ਸਾਨੂੰ ਅੱਗੇ ਵੱਲ ਖਿੱਚਦੇ ਹਨ ਪਰ ਅੰਧ ਵਿਸ਼ਵਾਸ਼ ਸਾਨੂੰ ਪਿਛਾਂਹ ਵੱਲ ਨੂੰ ਧਕੇਲਦੇ ਹਨ।ਇਸ ਵਿਗਿਆਨਕ ਯੁੱਗ ਵਿੱਚ ਆਸ ਕਰਦੇ ਹਾਂ ਕਿ ਸਾਡੇ ਬੁੱਧੀਜੀਵੀ ਸਾਨੂੰ ਵਹਿਮਾਂ ਭਰਮਾਂ ਤੋਂ ਛੁਟਕਾਰਾ ਦਿਲਾ ਕੇ ਇਸ ਦੁਨੀਆ ਦੇ ਵਿੱਚ ਫੈਲੇ ਹੋਏ ਅੰਧ ਵਿਸ਼ਵਾਸ਼ਾਂ ਨੂੰ ਪਰਾਜਿਤ ਕਰ ਸਕਣਗੇ। ਫਿਰ ਕਿਸੇ ਮਾਂ ਨੂੰ ਉਸਦੀ ਕੁੱਖ ਵਿੱਚ ਪਲਦੇ ਬੱਚੇ ਬਾਬਤ ਇਹ ਖਿਆਲ ਨਹੀਂ ਆਵੇਗਾ ਕਿ ਉਸਦੇ ਨਵ ਜਾਤ ਬੱਚੇ ਨੂੰ ਕੋਈ ਜਰਵਾਣਾ ਜੰਮਣ ਤੋਂ ਤੁਰੰਤ ਬਾਅਦ ਹੀ ਉਸਤੋਂ ਖੋਹ ਕੇ ਕਿਸੇ ਦੇਵੀ / ਦੇਵਤੇ ਦੀ ਬਲੀ ਚੜ੍ਹਾ ਦੇਵੇਗਾ। ਪਰ ਜਦ ਤਕ ਜਨਮ ਲੈਣ ਵਾਲੇ ਬੱਚੇ ਸਮਾਜ ਤੋਂ ਪੁੱਛਦੇ ਹਨ, ਕਿ,

ਉਸ ਜਿੰਦਗੀ ਕੋ ਕੈਸੇ ਕਹੇਂਗੇ ਹਮ ਅਪਨੀ ਜਿੰਦਗੀ।।
ਜਹਾਂ ਏਕ ਸਾਂਸ ਭੀ ਨਾ ਹੋਗੀ, ਹਮਾਰੇ ਇਖਤਿਆਰ ਮੈਂ।

9417924009

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਗ਼ਰਜ਼ ਦਾ ਨਾਗ

ਗੁਰੂਆਂ, ਪੀਰਾਂ ਫਕੀਰਾਂ ਦਾ ਦੇਸ਼ ਭਾਰਤ,
ਕਰੀਏ ਕਾਮਨਾ ਸੁੱਖਾਂ ਦੇ ਨਾਲ ਵੱਸੇ।
ਦੌਲਤ ਮੁਲਕ ਦੀ ਲੁੱਟ ਕੇ ਚੋਰ ਲੈ ਗਏ,
ਸਾਥੋਂ ਖੋਹ ਕੇ ਲੈ ਗਏ ਚਾਰ 'ਸੱਸੇ',
ਸਿਹਤ, ਸਾਦਗੀ, ਸਹਿਜ, ਸਦਾਚਾਰ ਲੁੱਟੇ,
ਪਾ ਗਲ ਗੁਲਾਮੀ ਦੇ ਯਾਰ ਰੱਸੇ।
ਅੱਖਾਂ ਮੀਟ ਕੇ ਕੈਲਵੀ ਘੂਕ ਸੌਂਦੀ,
ਜਿਹੜੀ ਕੌਮ ਨੂੰ ਗ਼ਰਜ਼ ਦਾ ਨਾਗ਼ ਡੱਸੇ।

## ਅਗਿਆਨਤਾ

ਛੱਡ ਆਪਣਾ ਅਸੀਂ ਸਰੀਰ ਸਕਦੇ,
ਐਪਰ ਨਹੀਂ ਅਗਿਆਨਤਾ ਛੱਡ ਸਕਦੇ।
ਮਾਂ ਬੋਲੀ ਤੋਂ ਮੂੰਹ ਹਾਂ ਮੋੜ ਸਕਦੇ,
ਮਾਂ ਬਾਪ ਨੂੰ ਘਰੋਂ ਹਾਂ ਕੱਢ ਸਕਦੇ।
ਮੋਹਰੀ ਨਸ਼ੇ ਤੇ ਦੰਗੇ ਫਸਾਦ ਅੰਦਰ,
ਝੰਡੇ ਕਿਸ ਮੈਦਾਨ ਨਹੀਂ ਗੱਡ ਸਕਦੇ?
ਬੈਠੇ ਕੇਲਵੀ ਜਿਸ ਹਾਂ ਟਾਹਣ ਉੱਤੇ,
ਓਸੇ ਟਾਹਣ ਨੂੰ ਅਸੀਂ ਹਾਂ ਵੱਢ ਸਕਦੇ

## ਅਸੀਂ ਯਤੀਮ ਨਹੀਂ ਹਾਂ

ਕਿਸਮਤ ਵਿੱਚ ਗਰੀਬੀ ਨਹੀਂ ਰੱਬ ਲਿਖਦਾ,
ਰੱਬ ਮੁਣਸ਼ੀ, ਕਲਰਕ ਮੁਨੀਮ ਤੇ ਨਹੀਂ।
ਖਾਲਕ, ਪਾਲਕ ਹੈ ਸਾਰੇ ਜਹਾਨ ਦਾ ਉਹ,
ਵਾਹੇ ਵਾਹਣ ਦੀ ਨਿੱਕੀ ਜ਼ੁਹੀ ਢੀਮ ਤੇ ਨਹੀਂ।
ਗ਼ਲ ਲਾਹਨਤਾਂ ਅਸੀਂ ਹਨ ਆਪ ਪਾਈਆਂ,
ਉਹਨਾਂ ਔਹਰਾਂ ਦਾ ਉਹ ਹਕੀਮ ਤੇ ਨਹੀਂ?
ਅਸੀਂ ਆਪ ਕੀ 'ਕੈਲਵੀ' ਕਰਨ ਜੋਗੇ,
ਉਹਦੀ ਅੰਸ਼ ਹਾਂ, ਅਸੀਂ ਯਤੀਮ ਤੇ ਨਹੀਂ?

## ਸ਼ਗਨ

ਖ਼ਾਤਰ ਇਸ਼ਕ ਦੀ ਕੱਚੇ ਪਏ ਤਰਨਾ,
ਥਲ ਗਾਹੁਣੇ ਪੈਂਦੇ ਨੇ ਸੱਸੀਆਂ ਨੂੰ।
ਨਦੀ, ਨਾਲੇ, ਦਰਿਆਆ ਜਦ ਸੁੱਕ ਜਾਂਦੇ,
ਪਾਣੀ ਕੌਣ ਦੇਵੇ ਸੁੱਕੀਆਂ ਕੱਸੀਆਂ ਨੂੰ?
ਬਾਬਾ ਅਜੇ ਵੀ ਰੰਨਾਂ ਨੂੰ ਤਾੜਦਾ ਏ,
ਉਮਰ ਬਾਬੇ ਦੀ ਟੱਪ ਗਈ ਅੱਸੀਆਂ ਨੂੰ।
ਪੈਂਦੇ ਕੈਲਵੀ ਸ਼ਗੁਨ ਵਿਆਂਹੁੰਦੜਾਂ ਨੂੰ,
ਪੈਂਦੇ ਸ਼ਗਨ ਨਾ ਘਰਾਂ ਤੋਂ ਨੱਸੀਆਂ ਨੂੰ।

## ਸਾਡਾ ਜੇ ਰਾਜ ਆਇਆ

ਕੈਪਟਨ ਆਖਦਾ, ਸਾਡਾ ਜੇ ਰਾਜ ਆਇਆ,
ਲੰਮਾ ਪਾਊਂਗਾ ਮੈਂ ਅਕਾਲੀਆਂ ਨੂੰ।
ਬਾਦਲ ਬੁੜ੍ਹਕਦਾ, ਭੁੱਲਦਾ ਮੈਂ ਵੀ ਨਹੀਂ,
ਗਾਹਲਾਂ ਹਵਾ ਦੇ ਵਿੱਚ ਉਛਾਲੀਆਂ ਨੂੰ।
ਬੜ੍ਹਕਾਂ ਮਾਰਿਆਂ ਭਲਾ ਕੀ ਸੌਰਦਾ ਏ?
ਪੁੱਛੋ ਵੋਟਰੋ! ਬਾਗ਼ ਦੇ ਮਾਲੀਆਂ ਨੂੰ।
ਪਾਣੀ, ਪਿਆਰ ਦਾ ਪਾਓ, ਛੇਤੀ
ਅੱਗਾਂ, 'ਕੈਲਵੀ' ਇਸ ਤਰ੍ਹਾਂ ਬਾਲੀਆਂ ਨੂੰ।

9878381474

# ਕਾਵਿ ਕਿਆਰੀ

## ਨਵੇਂ ਸਾਲ

ਸਿੱਖ ਕੌਮ ਉੱਤੇ ਸਦਾ ਹੀ ਮਾਨ ਕਰੀਏ,
ਗੁਰਬਾਣੀ ਜਪੀਏ ਜਜਬੇ ਜਵਾਨ ਕਰੀਏ,
ਉਚੇ ਗੁਰਦੁਆਰੇ ਕੇਸਰੀ ਨਿਸ਼ਾਨ ਕਰੀਏ,
ਇਤਿਹਾਸ ਪੜ੍ਹੀਏ ਸੰਘਰਸ਼ ਜਹਾਨ ਕਰੀਏ,
ਸੰਪੂਰਨ ਆਜ਼ਾਦੀ ਲਈ ਯੋਜਨਾ ਬੰਦ ਲੜੀਏ,
ਮੀਸ ਤਲੀ ਧਰ ਵਿਚਾਰ ਬਿਆਨ ਕਰੀਏ,
ਮੇਰਾ ਭਾਰਤ ਮਹਾਨ ਜਹਾਨ ਕਰੀਏ,
ਸਿੰਘ ਸਭਾ ਲਹਿਰ ਤੇ ਪਹਿਰਾ ਧਰੀਏ,
ਭਾਈ ਦਿੱਤ ਸਿੰਘ ਪੱਟੀ ਪੂਜਾ ਕਰੀਏ,
ਰਾਜ ਕਰਦਾ ਖਾਲਸਾ ਸੰਕਲਪ ਕਰੀਏ,
ਗੁਰੂ ਨਾਨਕ ਗੋਬਿੰਦ ਮਾਰਗ ਫੜੀਏ।

±±±±

ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

## ਤੁਸੀਂ ਸਿੱਖੋ ਸ਼ੇਰ ਦੇ ਪੁੱਤਰ ਹੋ

ਤੁਸੀਂ ਸਿੱਖੋ ਸ਼ੇਰ ਦੇ ਪੁੱਤਰ ਹੋ, ਸ਼ੇਰਾਂ ਵਾਂਗ ਜਿਉਣਾਂ ਹੈ।
ਜੋ ਗਿੱਦੜਾਂ ਵਾਂਗ ਜਿਉਂਦੇ ਨੇ ਉਹ ਜਿਉਂਣਾ ਵੀ ਕੀ ਜਿਉਂਣਾ ਹੈ।
ਕਲਗੀਧਰ ਦਸਮੇਸ਼ ਪਿਤਾ, ਐਸਾ ਅੰਮ੍ਰਿਤ ਛਕਾਇਆ ਸੀ,
ਚਿੜੀਆਂ ਬਾਜ ਬਣਾ ਦਿਤੀਆਂ,
ਸਵਾ ਲੱਖ ਨਾਲ ਇੱਕ ਲੜਾਇਆ ਸੀ।
ਸਿੱਖ ਸੀਸ ਕਟਾਉਣਾਂ ਜਾਣਦੇ ਨੇ,
ਪਰ ਸੀਸ ਨਾ ਕਦੇ ਨਿਵਾਉਣਾਂ ਹੈ।
ਜੋ ਗਿੱਦੜਾਂ ਵਾਂਗ ਜਿਉਂਦੇ ਨੇ, ਉਹ ਜਿਉਣਾ ਵੀ ਕੀ ਜਿਉਣਾ ਹੈ।
ਕਈ ਤਾਂ ਕੇਸ ਕਟਾਕੇ ਤੇ, ਟੋਪੀ ਪਉਣ ਗੁਲਾਮੀ ਦੀ।
ਕੀ ਪਤਾ ਸਜ਼ਾ ਕੀ ਮਿਲਣੀ ਐ, ਐਡੀ ਹੋਈ ਖ਼ੁਨਾਮੀ ਦੀ।
ਸਰਦਾਰ ਕਿਸੇ ਨੇ ਕਹਿਣਾ ਨਹੀਂ,
ਭਈਆ ਈ ਆਖ ਬੁਲਾਉਣਾ ਹੈ।
ਜੋ ਗਿਦੜਾਂ ਵਾਂਗ ਜਿਉਂਦੇ ਨੇ ਉਹ ਜਿਉਣਾ ਵੀ ਕੀ ਜਿਉਣਾ ਹੈ।
ਨਸ਼ਾ ਛੱਡਕੇ ਨਾਮ ਖੁਮਾਰੀ ਦਾ, ਝੂਠੇ ਨਸ਼ਿਆਂ ਵਿੱਚ ਰੁੱਲ ਗਏ ਓ।
ਦੁਖੀ ਹੁੰਦਾ ਪਰਿਵਾਰ ਸਾਰਾ,
ਕਿਉਂ ਆਪਣਾ ਆਪ ਵੀ ਭੁੱਲ ਗਏ ਓ।
ਲੱਗ ਜਾਣੇ ਰੋਗ ਅਵੱਲੇ ਜੋ, ਇਲਾਜ ਨਾ ਕਿਸੇ ਕਰਾਉਣਾ ਹੈ।
ਜੋ ਗਿਦੜਾਂ ਵਾਂਗ ਜਿਉਂਦੇ ਨੇ ਉਹ ਜਿਉਣਾ ਵੀ ਕੀ ਜਿਉਣਾ ਹੈ।
ਕਈ ਛੱਡਕੇ ਗੁਰੂ ਗ੍ਰੰਥ ਤਾਈਂ, ਜਾਂਦੇ ਕੋਲ ਪਖੰਡੀਆਂ ਦੇ।
ਹੁਕਮ ਅਦੂਲੀ ਕਰਕੇ ਤੇ, ਫਿਰਦੇ ਵਾਂਗੂ ਰੰਡੀਆਂ ਦੇ।
ਸਭ ਕੁਝ ਮਿਣਾ ਗੁਰਬਾਣੀ ਤੋਂ, ਨਾ ਹੋਰ ਕਿਤੋਂ ਵੀ ਥਿਉਣਾਂ ਹੈ।
ਜੋ ਗਿਦੜਾਂ ਵਾਂਗ ਜਿਉਂਦੇ ਨੇ ਉਹ ਜਿਉਣਾ ਵੀ ਕੀ ਜਿਉਣਾ ਹੈ।
ਸਾਨੂੰ ਦੱਸਿਆ ਭਾਣੇ ਵਿੱਚ ਰਹਿਣਾ, ਤੇ ਗੁਰੂ ਮੰਨਣਾਂ ਗੁਰਬਾਣੀ ਨੂੰ।
ਜੀਵਨ ਦਾ ਲਾਹਾਂ ਜੇ ਲੈਣਾ, ਤਾਂ ਛੱਡਿਓ ਨਾ ਗੁਰਬਾਣੀ ਨੂੰ।
ਛੱਕਕੇ ਅੰਮ੍ਰਿਤ ਖੰਡੇ ਦਾ, ਬੱਬਰ ਸ਼ੇਰ ਅਖਵਾਉਣਾਂ ਹੈ।
ਜੋ ਗਿਦੜਾਂ ਵਾਂਗ ਜਿਉਂਦੇ ਨੇ ਉਹ ਜਿਉਣਾ ਵੀ ਕੀ ਜਿਉਣਾ ਹੈ।
ਛੱਡਕੇ ਸੱਚੇ ਪਿਤਾ ਤਾਈਂ, ਕਿਉਂ ਝੂਠੇ ਪਿਤਾ ਬਣਾਉਂਦੇ ਹੋ।
ਆਓ ਲੱਗ ਜਾਓ ਸਤਿਗੁਰ ਦੇ ਚਰਨੀ,
ਜੇ ਭੁੱਲ ਬਖਸ਼ਾਉਣਾਂ ਚਾਹੁੰਦੇ ਹੋ।
ਗਿੱਦੜਾਂ ਨੂੰ ਛੱਡਕੇ ਸ਼ੇਰ ਬਣੋਂ,
'ਜਾਚਕ' ਜੇ ਨਹੀਂ ਪਛਤਾਉਣਾਂ ਹੈ।
ਜੋ ਗਿਦੜਾਂ ਵਾਂਗ ਜਿਉਂਦੇ ਨੇ ਉਹ ਜਿਉਣਾ ਵੀ ਕੀ ਜਿਉਣਾ ਹੈ।

±±±±

*ਮਾਸਟਰ ਸੁਖਦੇਵ ਸਿੰਘ 'ਜਾਚਕ'*
*9464005685*

## ਨਵੇਂ ਚੜ੍ਹ ਗਏ ਸਾਲਾ

ਨਵੇਂ ਚੜ੍ਹ ਗਏ ਸਾਲਾ ਲੰਘੀ ਸੁੱਖ-ਸਾਂਦ ਨਾਲ।
ਸਾਰੀ ਦੁਨੀਆਂ ਤੇ ਰਹੀਂ ਚੰਗੀ ਤਰ੍ਹਾਂ ਤੂੰ ਦਿਆਲ।

ਤੇਰੇ ਆਵਣੇ ਤੇ ਗਈਆਂ ਕਿਵੇਂ ਖੁਸ਼ੀਆਂ ਮਨਾਈਆਂ।
ਸਾਰਾ ਜੱਗ ਦੇਂਦਾ ਪਿਆ ਇੱਕ ਦੂਜੇ ਨੂੰ ਵਧਾਈਆਂ।
ਸਭ ਲਈ ਚੜ੍ਹਾਈਂ ਚੰਗੇ ਦੋਵੇਂ ਹਾੜ ਤੇ ਸਿਆਲ।
ਨਵੇਂ ਚੜ੍ਹ ਗਏ ਸਾਲਾ ......
ਹਰ ਘਰ ਭੇਜੀਂ ਤੂੰ ਖੇੜਾ ਖੁਸ਼ੀ ਤੇ ਬਹਾਰ।
ਜੱਗ ਦਿਆਂ ਜੀਆਂ ਵਿੱਚ ਰਹੇ ਬਣਿਆ ਪਿਆਰ।
ਹਰ ਘਰ ਪਹਿਲਾਂ ਨਾਲੋ ਹੋਵੇ ਹੋਰ ਖੁਸ਼ਹਾਲ।
ਨਵੇਂ ਚੜ੍ਹ ਗਏ ਸਾਲਾ ......
ਕਿਸੇ ਮਾਂ ਦਾ ਕੋਈ ਬੱਚਾ-ਅਨਿਆਈਂ ਮੌਤ ਨਾ ਮਰੇ।
ਮਾਂ ਧੀ ਭੈਣ ਕੋਈ ਤੇਰੇ ਹੁੰਦੇ ਰੰਡੀ ਨਾ ਕਰੇ।
ਨਿੱਘੀ ਮਿੱਠੀ ਯਾਦ ਤੇਰੀ ਸਾਰੇ ਰੱਖਣ ਸੰਭਾਲ।
ਨਵੇਂ ਚੜ੍ਹ ਗਏ ਸਾਲਾ ......
ਦਿਲ ਕਿਸੇ ਦਾ ਕੋਈ ਟੋਟਾ ਮਜ਼ਬੂਰ ਹੋ ਕੇ ਨਾ ਮਰੇ।
ਨਾਰੀ ਕੋਈ ਤੇਰੇ ਹੁੰਦੇ ਬਲੀ ਦਾਜ ਦੀ ਨਾ ਚੜ੍ਹੇ।
ਬਾਬੇ ਨਾਨਕ ਵਾਂਗ ਕਰੀਂ ਇਹਦਾ ਰੁਤਬਾ ਬਹਾਲ।
ਨਵੇਂ ਚੜ੍ਹ ਗਏ ਸਾਲਾ ......
ਜਾਤ ਪਾਤ ਦੀ ਕੋਈ ਇਸ ਸਾਲ ਗੱਲ ਨਾ ਕਰੇ।
ਛੂਤ-ਛਾਤ ਵੀ ਸਮਾਜ ਵਿੱਚ ਆਉਣ ਤੋਂ ਡਰੇ।
ਊਚ ਨੀਚ ਦਾ ਵੀ ਹੋਵੇ ਇਸ ਸਮੇਂ ਅੰਤਕਾਲ।
ਨਵੇਂ ਚੜ੍ਹ ਗਏ ਸਾਲਾ ......
ਵਹਿਮ ਭਰਮ ਵੀ ਸਮਾਜ ਵਿਚੋਂ ਸਾਰੇ ਬਾਹਰ ਕੱਢੀਂ।
ਰੂੜੀਵਾਦੀ ਰਿਵਾਜ ਸਾਰੇ ਤੂੰ ਛੇਤੀ ਛੇਤੀ ਛੱਡੀਂ।
ਲੋਕੀਂ ਸਾਰੇ ਕਹਿਣ ਅਜਿਹਾ ਅਸਾਂ ਵੇਖਿਆ ਨਹੀਂ ਸਾਲ।
ਨਵੇਂ ਚੜ੍ਹ ਗਏ ਸਾਲਾ ......
ਧਰਮ ਦੇ ਨਾਂ ਉਤੇ ਕੋਈ ਵੰਡੀਆਂ ਨਾ ਪਾਵੇ।
ਫਿਰਕਾਪ੍ਰਸਤੀ ਦਾ ਦੈਂਤ ਨਾ ਨਿਗਲ ਕਿਸੇ ਨੂੰ ਜਾਵੇ।
ਜਨੂੰਨ ਦਾ ਨਾ ਚੜ੍ਹੇ ਕਿਸੇ ਬੰਦੇ ਨੂੰ ਜਲਾਲ।
ਨਵੇਂ ਚੜ੍ਹ ਗਏ ਸਾਲਾ ......
ਚਾਅ ਕਿਸੇ ਸਖਸ਼ ਦੇ ਰਹਿਣ ਨਾਹੀਂ ਲੰਗੜੇ।
ਚੌਹੀਂ ਪਾਸੀਂ ਪੈਂਦੇ ਰਹਿਣ ਸਾਰਾ ਸਾਲ ਭੰਗੜੇ।
ਮੇਰੀ ਮੰਨੇ ਜੇ ਅਪੀਲ ਤੇਰਾ ਮੰਨ ਜਾਂ ਕਮਾਲ।
ਨਵੇਂ ਚੜ੍ਹ ਗਏ ਸਾਲਾ ......
ਲਿਖ ਦਿੱਤੇ ਬੋਲ ਜਦੋ ਆਇਆ ਨਜਦੀਕ ਤੂੰ।
'ਤਲਵੰਡੀ' ਦੀ ਏ ਸੋਚਣੀ ਨੂੰ ਕਰੀਂ ਤਸਦੀਕ ਤੂੰ।
ਸਾਰੇ ਸੰਸਾਰ ਲਈ ਨਵੀਂ ਬਣੀ ਤੂੰ ਮਿਸਾਲ।
ਨਵੇਂ ਚੜ੍ਹ ਗਏ ਸਾਲਾ ......

++++

*ਅਮਰੀਕ ਸਿੰਘ ਤਲਵੰਡੀ*
*9463542896*

## ਅਮਨਾ ਦਾ ਵਣਜਾਰਾ

ਸੁਣੋ! ਸਣੋ!! ਐਂ ਦੁਨੀਆਂ ਵਾਲੋ।
ਭਾਰਤ ਨਾਲ ਮੁਹੱਬਤ ਪਾਲੋ।
ਸਭ ਦੁੱਖੀਆਂ ਦਾ ਬਣੇ ਸਹਾਰਾ।
ਭਾਰਤ ਅਮਨਾ ਦਾ ਵਣਜਾਰਾ।

ਭਗਤ ਸੂਰਮੇ ਜਾਏ ਏਥੇ।
ਪੀਰ ਪੈਗੰਬਰ ਆਏ ਏਥੇ।
ਗੁਰੂਆਂ ਦੀ ਇਹ ਪਾਵਨ ਧਰਤੀ।
ਰਹੇ ਏਕਤਾ ਸਾਂਤੀ ਵਰਤੀ।

ਜ਼ਿੰਦਗੀ ਸਾਰੇ ਜਿਉਣ ਸੁਖਾਲੀ।
ਹਰ ਪਾਸੇ ਨੱਚਦੀ ਖੁਸ਼ਹਾਲੀ।
ਸੰਜਮ ਇਹਦਾ ਕਿੰਝ ਸੁਣਾਵਾਂ?
ਸਭ ਦੀਆਂ ਮੰਗੇ ਖ਼ੈਰ ਦੁਆਵਾਂ।

ਅੱਗ ਦੀ ਖੇਡ ਤਿਆਗੋ ਸਾਰੇ।
ਪੁੱਤ ਮਾਵਾਂ ਦੇ ਮਰਨ ਨਾ ਪਿਆਰੇ।
ਨਫ਼ਰਤ ਈਰਖਾ ਜੜ੍ਹੋ ਮੁਕਾਵੋ।
ਉੱਨਤੀ ਦਾ ਕਰੇ ਰਾਹ ਅਪਣਾਵੋ।

ਦੇਵਲ ਰਲਕੇ ਬਹਿਣਾ ਸਿੱਖੋ।
ਨਾਲ ਪਿਆਰ ਦੇ ਰਹਿਣਾ ਸਿੱਖੋ।

++++

*ਸੁਰਜੀਤ ਦੇਵਲ*
*ਧੂਰੀ*

## ਰੂਹ ਮੇਰੀ ਇੰਜ਼ ਤਰਸੇ

ਧਰਮ ਦੇ ਨਾਮ ਦੀ ਚੀਜ਼ ਨਾ ਰਹਿ ਗਈ,
ਲੋਕੀਂ ਫਸ ਗਏ ਨੇ ਵਿੱਚ ਸਿਆਸਤ ਦੇ।

ਕਰਦੇ ਜਿਹੜੇ ਧਰਮ ਦੀ ਗੱਲ ਨੇ ਲੋਕੀਂ,
ਉਹ ਨੂੰ ਕਰਦੇ ਲੇ ਵਿੱਚ ਹਿਰਾਸਤ ਦੇ।
ਥਾਂ-ਥਾਂ ਉੱਤੇ ਨਿੱਤ ਪੱਗਾਂ ਨੇ ਲੈਂਦੀਆਂ,
ਤੇ ਥਾਂ-ਥਾਂ ਉੱਤੇ ਰੁੱਲਦੇ ਪਏ ਦੁਪਟੇ ਨੇ।
ਅੱਜਕੱਲ ਦੀ ਨੌਜਵਾਨ ਪੀੜੀ ਨੂੰ ਕਿੱਦਾਂ,
ਦੇਖੋ ਅੰਨੇ ਕਰਤਾ ਫੈਸ਼ਨ ਦੇ ਉੱਡਦੇ ਘੱਟੇ ਨੇ।
ਦੁੱਧ ਮੱਖਣਾਂ ਦੇ ਨਾਲ ਖੇਡਦੇ-ਖੇਡਦੇ ਅਸੀਂ,
ਸ਼ੌਕ ਪਾ ਲਿਆ ਕਿਉ ਖੇਡਣਾ ਨਾਲ ਅਤਿਸ਼ ਦੇ।
ਅਸੀਂ ਉਹ ਚੀਜਾਂ ਸਭੇ ਹਾਂ ਰੋਲੀਂ ਬੈਠੇ,
ਜੋ ਮਿਲੀਆਂ ਨੇ ਸਾਨੂੰ ਵਿੱਚ ਅਣਮੁੱਲੀ ਵਿਰਾਸਤ ਦੇ।
ਮਾਸ ਮੇਰੇ ਨੂੰ ਨੋਚ-ਨੋਚ ਕੇ ਖਾ ਗਏ,
ਧਰਤ ਮੇਰੀ ਦੇ ਬੇ-ਗੈਰਤ ਜੰਮੇ ਜਾਏ।
ਥਾਂ-ਥਾਂ ਲੱਗੇ ਹੋਏ ਨਸ਼ਿਆਂ ਦੇ ਢੇਰਾਂ,
ਨੇ ਦੇਖੋ ਕਿੰਝ ਗੱਭਰੂ ਗੱਲੀ ਮੌਤ ਤੇ ਲਾਏ।
ਬੇਰੁਜ਼ਗਾਰੀ, ਵੱਧੀ ਆਬਾਦੀ, ਨਾਲ ਘੁੱਲਦੇ ਫਿਰਦੇ,
ਲੱਖਾਂ ਹੀ ਮੇਰੇ ਸੋਹਣੇ ਦੇਸ ਪੰਜਾਬ ਦੇ ਜਾਏ।
ਕੋਈ ਨਾ ਸੁਣਦਾ 'ਗਰੇਵਾਲਾ' ਦੱਸ ਮੈਂ ਆਖਾਂ ਕੀਹਨੂੰ,
ਰੂਹ ਮੇਰੀ ਇੰਝ ਤਰਸੇ ਔੜ 'ਚ ਪੰਛੀ ਤਰਸਣ ਮੀਂਹ ਨੂੰ।



*ਪਰਮਿੰਦਰ ਸਿੰਘ ਗਰੇਵਾਲ*
*9814428009*

## *ਰਾਖਾ ਸਿੱਖਾਂ ਦਾ ਸਿਰਫ ਕਰਤਾਰ ਮੀਆਂ*

ਕੌਮ ਦੇ ਆਗੂਆਂ ਚ ਫ਼ਰਕ ਆਇਆ,
ਦੇਖ ਸ਼ਰਮ ਵੀ ਹੁੰਦੀ ਸ਼ਰਮਸਾਰ ਮੀਆਂ।
ਅੱਗੇ ਤਿਆਗ ਦੀ ਭਾਵਨਾ ਹਰ ਸਿੱਖ ਵਿੱਚ ਸੀ,
ਹਰ ਦਿਲ 'ਚ ਪੰਥਕ ਪਿਆਰ ਮੀਆਂ।
ਹੁਣ ਸਵਾਰਥ ਦੀ ਐਸੀ ਝੁੱਲੀ ਹਨੇਰੀ,
ਦਿਸੇ ਆਪਣਾ ਹੀ ਸਿਰਫ ਪਰਿਵਾਰ ਮੀਆਂ।
ਆਮ ਸ਼ਿੱਖ ਤਾਂ ਕੁਰਬਾਨੀ ਦੇ ਬੱਕਰੇ ਨੇ,
ਪੁੱਤ ਭਤੀਜੇ ਨੇ ਗੱਦੀਆਂ ਦੇ ਹੱਕਦਾਰ ਮੀਆਂ।
ਅੱਗੇ ਕੋਈ ਨਾ ਸੀ ਅਹੁਦੇਦਾਰ ਹੁੰਦਾ,
ਹੁੰਦੇ ਬਰਾਬਰ ਦੇ ਸਭ ਸਰਦਾਰ ਮੀਆਂ।
ਇੱਟ ਖੜੱਕਾ ਅੱਜ ਚੇਅਰਮੈਨੀਆਂ ਲਈ ,
ਭਾਲਦੇ ਝੰਡੀ ਤੇ ਏ.ਸੀ ਕਾਰ ਮੀਆਂ।
ਅੱਗੇ ਪੱਗ ਦਾੜ੍ਹੀ ਨੂੰ ਨਾ ਕੋਈ ਹੱਥ ਪਾਉਂਦਾ,
ਡਿੱਗੇ ਦੁਸ਼ਮਣ ਦਾ ਵੀ ਕਰਦੇ ਸਤਿਕਾਰ ਮੀਆਂ।
ਅੱਜ ਭਰਾਵਾਂ ਦੀ ਦਾੜ੍ਹੀ ਪੁੱਟ ਸੁੱਟਦੇ,
ਰੁਲਦੀ ਪੈਰਾਂ 'ਚ ਫਿਰੇ ਦਸਤਾਰ ਮੀਆਂ।
ਅੱਗੇ ਸੌਂਹ ਨਾ ਗੁਰੂ ਦੀ ਚੁੱਕਦਾ ਕੋਈ,
ਹੁੰਦਾ ਹਰ ਇੱਕ ਨੂੰ ਇੰਨਾ ਸਤਿਕਾਰ ਮੀਆਂ।
ਅੱਜ ਗੁਰੂ ਦੀ ਹਜ਼ੂਰੀ ਚ ਜੂਤ ਚਲਦੇ ਦੇਖ,
ਹੁੰਦੀ ਕੌਮ ਸ਼ਰਮਸਾਰ ਮੀਆਂ।
ਅੱਗੇ ਆਨ ਤੇ ਸ਼ਾਨ ਲਈ ਜੋ ਮਰ ਮਿੱਟਦੇ,
ਪੰਥ ਲੈਂਦਾ ਸੀ ਪਰਿਵਾਰ ਦੀ ਸਾਰ ਮੀਆਂ।
ਅੱਜ ਮਰਿਆਂ ਦਾ ਮੁੱਲ ਨੇ ਵੱਟ ਜਾਂਦੇ,
ਰੁਲਦੇ ਫਿਰਨ ਸ਼ਹੀਦਾਂ ਦੇ ਪਰਿਵਾਰ ਮੀਆਂ।
ਅੱਗੇ ਸਿੱਖੀ ਤੋਂ ਸਭ ਵਾਰ ਦਿੰਦੇ,
ਧਨ ਦੌਲਤਾਂ ਅਤੇ ਪਰਿਵਾਰ ਮੀਆਂ।
ਅੱਗੇ ਬਾਂਹ ਜਿਹਨਾਂ ਦੀ ਫੜ ਲੈਂਦੇ,
ਨਾ ਛੱਡਦੇ ਸਨ ਐਸੇ ਸਰਦਾਰ ਮੀਆਂ।
ਅੱਗੇ ਮਿਲਦਾ ਜੋ ਵੰਡ ਕੇ ਛੱਕ ਲੈਂਦੇ,
ਛੋਟੇ ਵੱਡੇ ਸਭ ਇਕ ਸਾਰ ਮੀਆਂ।
ਅੱਜ ਰੋਜ ਨਾਂ ਸਬਰ ਸੰਤੋਖ ਦਿੱਸੇ,
ਭਾਂਵੇ ਲੱਗੇ ਨੇ ਘਰੇ ਅੰਬਾਰ ਮੀਆਂ।
ਅੱਜ ਆਗੂਆਂ ਕੌਮ ਦੀ ਨਾਭ ਡੋਬੀ,
ਆ ਕੇ ਕੱਢੇ ਤੇ ਕਈ ਵਾਰ ਮੀਆਂ।
ਕਹੇ ਰਣਜੀਤ ਦੇਖ ਇਹ ਫ਼ਰਕ ਹੁਣ,
ਰਾਖਾ ਸਿੱਖਾਂ ਦਾ ਕਰਤਾਰ ਮੀਆਂ।
ਜਾਗੋ ਕੌਮ ਦੇ ਅਲੰਬਰਦਾਰੋ ਜਾਗੋ,
ਹਾਲੇ ਵੀ ਸੁੱਤੇ ਹੋ ਘੁਰਾੜੇ ਮਾਰ ਮੀਆਂ।



*ਸ ਗੁਰਨਾਮ ਸਿੰਘ ਬਿਜਲੀ*
*9463823495*

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਪਿਛਲੇ ਅੰਕ ਤੋਂ ਅੱਗੇ

## ਨਾਹਨ ਦੀ ਤਿਆਰੀ

ਰਾਜਾ ਨਾਹਨ ਮੇਦਨੀ ਪ੍ਰਕਾਸ਼ ਗੁਰੂ ਘਰ ਦਾ ਪ੍ਰੇਮੀ ਸੀ। ਇਸ ਦੇ ਦਾਦਾ ਜੀਨੂੰ ਗੁਰੂ ਹਰਿ ਗੋਬਿੰਦ ਜੀ ਨੇ ਗਵਾਲੀਅਰ ਦੇ ਕਿਲੇ ਵਿਚੋਂ 52 ਬਵੰਜਾ ਰਾਜਿਆਂ ਦੇ ਨਾਲ ਰਿਹਾ ਕਰਾਇਆ ਸੀ। ਉਦੋਂ ਤੋਂ ਹੀ ਇਹ ਘਰਾਣਾ ਗੁਰੂ ਘਰ ਦਾ ਸੇਵਕ ਹੀ ਆ ਰਿਹਾ ਸੀ।

ਪਿਛੇ ਦੱਸ ਆਏ ਹਾਂ ਕਿ ਰਾਜਾ ਮੇਦਨੀ ਪ੍ਰਕਾਸ਼ (ਨਾਹਨ ਪਤੀ) ਤੇ ਰਾਜਾ ਫਤਹਿ ਚੰਦ ਗੜ੍ਹਵਾਲੀਏ ਦੀਆਂ ਹੱਦਾਂ ਮਿਲਦੀਆਂ ਸਨ। ਗੜ੍ਹਵਾਲੀਏ ਦੇ ਜਬਰ ਤੋਂ ਖਾਸ ਕਰਕੇ ਸ੍ਰੀ ਰਾਮਰਾਏ ਜੀ ਗੁਰੂ ਅੰਸ ਹੋਣ ਕਰਕੇ ਤੇ ਗੜ੍ਹਵਾਲੀਏ ਦੇ ਪਖੀ ਹੋਣ ਕਰਕੇ ਡਰਦਾ ਸੀ ਇਸ ਡਰ ਦੇ ਲਾਹੁਣ ਲਈ ਜਦ ਗੁਰੂ ਗੋਬਿੰਦ ਰਾਇ ਜੀ ਦਾ ਧਿਆਨ ਧਰਦਾ ਸੀ ਤਾਂ ਇਸ ਨੂੰ ਢਾਰਸ ਅਤੇ ਧੀਰਜ ਮਿਲਦੀ ਸੀ। ਏਸੇ ਲਈ ਇਸ ਨੇ ਆਪਣੇ ਵਜ਼ੀਰ ਨਾਲ ਸਲਾਹ ਕਰਕੇ ਗੁਰੂ ਜੀ ਨੂੰ ਨਾਹਨ ਲਿਆਉਨ ਦਾ ਵੀਚਾਰ ਕਰਕੇ ਦੋਵੇਂ ਅਨੰਦਪੁਰ ਪਹੁੰਚੇ।

ਰਾਜਾ ਮੇਦਨੀ ਪ੍ਰਕਾਸ਼ ਤੇ ਵਜ਼ੀਰ ਹਰਿ ਲਾਲ•ਅਜੇ ਅਨੰਦਪੁਰ ਵਿੱਚ ਅਨੰਦ ਮਾਨ ਰਹੇ ਸਨ। ਸਮਾਂ ਵੇਖ ਦੋਵੇਂ ਜਣੇ ਉਠ ਕੇ ਖੜੇ ਹੋ ਦੋ ਹੱਥ ਜੋੜ ਅਰਦਾਸ ਕੀਤੀ।

ਪਾਤਸ਼ਾਹੋ! ਕਿਰਪਾ ਨਿਧਾਨ ਜੀ ! ਆਪ ਜੀ ਦੇ ਇਸ ਨਿਮਾਣੇ ਸੇਵਕ ਨੂੰ ਜੋ ਧਨ, ਧਾਮ, ਆਪਨੇ ਬਖਸ਼ਿਆ ਹੋਇਆ ਹੈ। ਉਸ ਵਿੱਚ ਚਰਨ ਪਾ ਕੇ ਨਿਗਰਾਨੀ ਕਰਕੇ ਇਸ ਨਾਚੀਜ਼ ਸੇਵਕ ਨੂੰ ਸੁਭਾਗਾ ਬਨਾਣ ਦਾ ਉਪਰਾਲਾ ਕਰੋ।

ਬਿਨੇ ਸੁਣ ਕੇ ਸਤਿਗੁਰ ਜੀ ਨੇ ਆਉਨ ਦਾ ਇਕਰਾਰ ਕੀਤਾ। ਰਾਜਾ ਨਾਹਨ ਨੂੰ ਵਿਦਾਇਗੀ ਦਿੱਤੀ। ਜੋ ਸਨੇਂ ਪੁਜ ਕੇ ਸਤਿਗੁਰਾਂ ਦੇ ਆਗਮ ਸਮੇਂ ਦੀ ਸੁਆਗਤ ਲਈ ਤਿਆਰੀ ਕਰਣ ਲੱਗੇ। ਕੁਝ ਸਮਾਂ ਬੀਤਨ ਤੇ ਗੁਰੂ ਜੀ ਨੇ ਆਪਣੇ ਮਾਮੇ ਕਿਰਪਾਲ ਜੀ ਨਾਲ ਵਿਚਾਰ ਕਰਕੇ ਨਾਹਨ ਜਾਣ ਲਈ ਚਾਲੇ ਪਾਏ। ਅਨੰਦਪੁਰ ਤੋਂ ਚਲ ਕੇ ਕੀਰਤਪੁਰ ਆ ਠਹਿਰੇ। ਬਜ਼ੁਰਗਾਂ ਗੁਰ ਛੇਵੇਂ, ਸਤਵੇਂ ਤੇ ਅਠਵੇਂ, ਸਾਹਿਬਾਂ ਦੇ ਅਸਥਾਨਾਂ ਦੇ ਦਰਸ਼ਨ ਕੀਤੇ।

## ਪੀਰ ਭੀਖਮ ਸ਼ਾਹ ਦਾ ਮਿਲਾਪ

ਸਢੌਰੇ ਤੋਂ ਚਲ ਕੇ ਬਰਾੜੇ ਤੋਂ ਲੰਘ ਸ਼ਾਹ ਆਬਾਦ ਮਾਰ ਕੰਡਾ ਅੱਪੜੇ, ਏਥੇ ਸਯਦਾ ਦੇ ਘਰ ਹੈ ਹੀ ਸਨ। ਓਪਰ ਰਾਤ ਜਾ ਰਹੇ। ਸਵੇਰੇ ਉੱਠ ਕੇ ਗੁਮਟੀ, ਕਲਸਾਨਾ, ਝਰੋਲੀ ਤੋਂ ਹੁੰਦੇ ਹੋਏ ਕੁਰੜੀ ਤੋਂ ਲੰਘ ਠਸਕਾ ਮੀਰਾਂ ਜੀ ਅੱਪੜ ਗਏ। ਪਿੰਡ ਠਸਕੇ ਤੋਂ ਬਾਹਰਵਾਰ ਹੀ ਸਯਦ ਸਾਹਿਬ ਦਾ ਅਸਥਾਨ ਹੈ। ਸ਼ਾਮ ਦੀ ਨਿਮਾਜ਼ ਦਾ ਵੇਲਾ ਸੀ, ਵਜ਼ੂ ਸਾਜ ਜਮਾਤ ਵਿੱਚ ਸ਼ਾਮਲ ਜਾ ਹੋਏ। ਨਿਮਾਜ਼ ਅਦਾ ਹੋਣ ਤੋਂ ਬਾਹਦ ਹੋਰ ਲੋਕ ਤਾਂ ਛਲੇ ਗਏ ਪਰ ਬੁਧੂ ਸ਼ਾਹ ਜੀ ਉਠਕੇ ਪੀਰ ਭੀਖਮ ਸ਼ਾਹ ਦੇ ਹੋਰ ਨੇੜੇ ਹੋ ਬੈਠੇ। ਪੀਰ ਜੀ ਨੇ ਨਾਮ ਪਤਾ ਪੁਛਿਆ ਤਾਂ ਆਪ ਨੇ ਨਾਮ ਪਤਾ ਤਾਂ ਆਪਨੇ ਨਾਮ ਬੁਧੂ ਪਿੰਡ ਸੰਢੌਰਾ ਦਸਿਆ। ਇਸ ਤੋਂ ਅੱਗੇ ਵਾਰਤਾਲਾਪ ਇਉਂ ਚੱਲੀ:-

ਪੀਰ ਭੀਖਮ ਸ਼ਾਹ- ਆਓ! ਕਿਸ ਤਰ੍ਹਾਂ ਆਉਣਾ ਹੋਇਆ?

ਬੁਧੂ ਸ਼ਾਹ-ਹਜ਼ਰਤ ਮੈਂ ਆਪ ਜੀ ਦੇ ਪਾਸ ਆਪ ਜੀ ਦਾ ਹੀ ਅਸਲੋਂ ਆਪ ਜੀ ਦਾ ਬਨਣ ਲਈ ਆਇਆ ਹਾਂ, ਮੈਨੂੰ ਅੰਧੇਰਾ ਪ੍ਰਤੀਤ ਹੁੰਦਾ ਹੈ, ਚਾਨਣੇ ਦੀ ਲੋੜ ਹੈ, ਮੈਨੂੰ ਘਾਟ ਬੜੀ ਮਾਲੂਮ ਹੁੰਦੀ ਹੈ।

ਪੀਰ ਜੀ-ਚਾਨਣਾ ਕਿਹੋ ਜਿਹਾ?

ਬੁਧੂ ਸ਼ਾਹ- ਚਾਨਣਾ ਓਹ ਜਿਸ ਨਾਲ ਸਭ ਕੁਝ ਦਿਸੇ। ਸਭ ਕੁਝ ਤੋਂ ਮੁਰਾਦ ਹਜ਼ਰਤ ਮੁਹੰਮਦ ਸਾਹਿਬ ਤੇ ਅੱਲ੍ਹਾ ਪਾਕ ਦੇ ਵੀ ਦੀਦਾਰੇ ਹੋਣ।

ਪੀਰ ਜੀ- ਲਾਲ! ਤੂੰ ਤਾਂ ਬੜਾ ਕਾਹਲਾ ਮਾਲੂਮ ਹੁੰਦਾ ਹੈ। ਇਹ ਕੋਈ ਰੋਟੀ ਤਾਂ ਨਹੀਂ, ਫੜੀ ਤੇ ਖਾ ਲਈ।

ਬੁਧੂ ਸ਼ਾਹ- ਕਿਬਲਾ! ਕਾਹਲ ਤੇ ਦੇਰ ਆਪ ਜੀ ਦੇ ਹੱਥ ਹੈ। ਮੈਂ ਤਾਂ ਅੰਦਰ ਦੀ ਗੱਲ ਦੱਸੀ ਹੈ। ਪੀਰ ਜੀ! ਮੈਨੂੰ ਅੰਦਰ ਘਾਟ ਪ੍ਰਤੀਤ ਹੁੰਦੀ ਹੈ। ਹਕੀਮ ਕਹਿੰਦੇ ਹਨ, ਤੈਨੂੰ ਕੋਈ ਰੋਗ ਨਹੀਂ। ਸੋ ਮੈਂ ਇਹੋ ਸਮਝਕੇ ਆਪ ਜੀ ਦੀ ਖਿਦਮਤ ਵਿੱਚ ਹਾਜ਼ਰ ਹੋਇਆ ਹਾਂ, ਕਿ ਮੇਰੀ ਘਾਟ ਦਾ ਇਲਾਜ ਆਪ ਜੀ ਪਾਸ ਹੀ ਹੈ।

ਇਲਾਜ ਵੀ ਮੁਰੀਦ ਬਣਾ ਕੇ ਕਰੋ ਤੇ ਕਰੋ ਜ਼ਰੂਰ।

ਪੀਰ ਜੀ ਨੇ ਸਮਝ ਲਿਆ, ਕਿ ਹੈ ਤਾਂ ਦਾਨਾ,' ਬਾਤ ਅਛੀ, ਤੇ ਹਰ ਗੁਫਤਾਰ ਅੱਛੀ, ਡੂੰਘਾਈਆਂ ਦਾ ਟੋਬਾ ਪ੍ਰਤੀਤ ਹੁੰਦਾ ਹੈ। ਆਖ਼ਰ ਭਾਈ ਸੱਯਦ ਖਾਨਦਾਨ ਦਾ ਹੈ। ਅਜੇਹਾ ਲਾਲ ਪੂੰਝ ਪਾਂਝ ਕੇ ਤੇ ਸੁਥਰਾ ਸਾਫ ਕੀਤਾ ਜਾਏ ਤਾਂ ਅਵੱਸ਼ ਰੋਸ਼ਨਾਈ ਦੇਗਾ। ਇਹ ਦਿਲ ਵਿੱਚ ਸੋਚ ਕੇ ਬੁਧੂ ਸ਼ਾਹ ਨੂੰ ਕਿਹਾ:- ਹੱਛਾ ਕੋਈ ਗੱਲ ਨਹੀਂ, ਵੱਡਾ ਹੌਂਸਲਾ ਰਖ ਸਮਾਂ ਪਾਕੇ ਸਭ ਠੀਕ ਹੋ ਜਾਏਗਾ। ਫਿਕਰ ਫਕਾਰ ਵਾਲੀ ਕੋਈ ਗੱਲ ਨਹੀਂ। ਤੇਰੀ ਏਸ ਘਾਟ ਦਾ ਇਲਾਜ ਤਾਂ ਛੇਤੀ ਹੋ ਜਾਵੇਗਾ। ਧੀਰਜ ਕਰਕੇ ਬਹਿ ਜਾ। ਇਸ ਦੇ ਨਾਲ ਪੀਰ ਜੀ ਨੇ ਪੜ੍ਹਿਆ ਜੋ ਕੁਰਾਨ ਸ਼ਰੀਫ ਦੀ ਆਇਤ ਸੀ। ਉਸ ਦਾ ਭਾਂਵ ਇਹ ਸੀ।

1- ਰੋਗੀ ਮਾਣਸ ਹੋਇ ਕੈ ਫਿਰਦਾ ਬਾਹਲੇ ਵੈਦ ਪੁਛੰਦਾ॥
2- ਕਚੇ ਵੈਦ ਨਾ ਜਾਨਣੀ ਵੇਦਨ ਦਾਰੂ ਰੋਗੀ ਸੰਦਾ॥
3- ਹੋਰੋਂ ਦਾਰੂ ਰੋਗ ਹੋਰ ਹੋਇ ਪਚਾਇੜ ਦੁਖ ਸਹੰਦਾ॥
4- ਆਵੈ ਵੈਦ ਸੁਵੈਦ ਗਰਿ ਦਾਰੂ ਦਸ ਰੋਗ ਲਹੰਦਾ॥
5- ਸੰਜਮ ਰਹੈ ਨਾ ਖਾਇ ਪੱਥ ਖੱਟਾ, ਮਿਠਾ ਸਾਉ ਚਖੰਦਾ॥
6-ਦੋਸ ਨ ਦਾਰੂ ਵੈਦ ਨੋਂ ਵਿਣ ਸੰਜਮ ਨਿਤਰੋਗ ਵਧੰਦਾ॥
7- ਕਪਟ ਸਨੇਹੀ ਹੋਇ ਕੈ ਸਾਧ ਸੰਗਤ ਵਿੱਚ ਆਇ ਬਹੰਦਾ॥
8- ਦੁਰਮਤ ਦੂਜੈ ਭਾਇ ਪਚੰਦਾ॥ 13॥

(ਵਾਰ 17 ਭਾਈ ਗੁਰਦਾਸ)

ਪੀਰ ਬੁਧੂ ਸ਼ਾਹ ਨੂੰ ਕੁਝ ਹੌਂਸਲਾ ਬੱਝਾ। ਮਨ ਟਿਕਾਣੇ ਕਰਕੇ ਠੱਸਕੇ ਹੀ ਰਹਿਣ ਲਗ ਪਿਆ। ਜੋ ਪੀਰ ਜੀ ਦੱਸਣ ਸੋ ਕਰਣ, ਜੋ ਪੜ੍ਹਾਉਣ ਸੋ ਪੜ੍ਹਣ, ਨਿਰਾਪੜ੍ਹ ਹੀ ਨਹੀਂ ਲੈਂਦੇ ਸਨ, ਸਗੋਂ ਆਪਣੇ ਜੀਵਨ ਨੂੰ ਉਸ ਅਨੁਸਾਰ ਢਾਲਦੇ ਸਨ। ਪੀਰ ਭੀਖਮ ਸ਼ਾਹ ਨੇ ਕੁਰਾਨ ਸ਼ਰੀਫ (ਮਹੀਨਿਆਂ) ਅਰਥਾਂ ਨਾਲ ਪੜ੍ਹਾਇਆ, ਹਦੀਸ ਪੜ੍ਹਾਈ, ਤੌਰੇਤ, ਅੰਜੀਲ ਤੇ ਜੰਬੂਰ ਵੀ ਪੜ੍ਹਾਈਆਂ। ਇਸ ਦੇ ਨਾਲ ਹਿਦੂ ਗ੍ਰੰਥਾਂ ਦੀ ਜਾਣਕਾਰੀ ਵੀ ਕਰਾਈ, ਖਾਸ ਕਰਕੇ ਗੁਰ ਨਾਨਕ ਪੰਥੀਆਂ ਦਾ ਗਿਆਨ ਵੀ ਦਿੱਤਾ ਅਤੇ ਦਸਿਆ ਕਿ ਨਾਨਕ ਵਲੀ ਦੀ ਗੱਦੀ ਤੇ ਨੌਂ ਗੁਰੂ ਅੱਗੇ ਹੋ ਚੁੱਕੇ ਹਨ ਉਹਨਾਂ ਦੀ ਤਾਲੀਮ ਵਾਹਦੀਅਤ ਦੇ ਅਸੂਲ ਤੇ ਰਖੀ ਗਈ ਹੈ। ਉਹ ਇਕ ਖੁਦਾਇ ਦੇ ਪੁਜਾਰੀ ਹਨ। ਨਾਮ ਜਪਣਾ, ਕਾਰ ਕਰਨੀ, ਤੇ ਵੰਡ ਛਕਣਾ, ਭਰਾਤਰੀ ਭਾਵ ਰਖਦੇ ਹਨ, ਕਿਸੇ ਨਾਲ ਦਵੈਸ਼ ਨਹੀਂ ਰਖਦੇ ਹਨ ਆਦਿਕ ਦੱਸਿਆ। ਇਸ ਤਰ੍ਹਾਂ ਪੀਰ ਬੁਧੂ ਸ਼ਾਹ ਪੜ੍ਹ ਕੇ ਤੇ ਹੋਰ ਅਮੁੱਲਾ ਗਿਆਨ ਲੈ ਕੇ ਪੀਰ ਜੀ ਤੋਂ ਰੁਖਸਤ ਲੈਣ ਗਿਆ। ਘਰ ਜਾਣ ਦੀ ਆਗਿਆ ਮੰਗੀ। ਤਾਂ ਪੀਰ ਜੀ ਨੇ ਖੁਸੀ ਨਾਲ ਜਾਣ ਦੀ ਆਗਿਆ ਦੇ ਦਿਤੀ। ਘਰ ਜਾਣ ਦੀ ਤਿਆਰੀ ਕਰ ਲਈ, ਟੁਰਨ ਲਗਿਆ ਆਖਿਆ, ਮੈਂ ਗਰੀਬ ਦਾ ਖਿਆਲ ਰਖਣਾ, ਆਪ ਦਾ ਮੁਰੀਦ ਜੁ ਹੋਇਆ। ਤਾਂ ਪੀਰ ਜੀ ਨੇ ਆਖਿਆ। ਜੇ ਮੁਰੀਦ ਹੈਂ ਅਜੇਹਾ ਬਣੀ।

1- ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ॥
2- ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ॥
3- ਗੋਲਾ ਮੂਲ ਖਰੀਦ ਕਾਰੇ ਜੋਵਣਾ॥
4- ਨਾ ਤਿਸ ਭੁਖ ਨ ਨੀਂਦ ਨਾ ਖਾਣਾ ਸੋਵਣਾ॥
5- ਪੀਹਣ ਹੋਇ ਜਦੀਦ ਪਾਣੀ ਢਵਿਣਾ॥
6- ਪਖੇ ਦੀ ਤਾਗੀਦ ਪਗ ਮਲ ਧੋਵਣਾ॥
7- ਸੇਵਕ ਹੋਇ ਸਜੀਦ ਨ ਹਸਣ ਰੋਵਣਾ॥
8- ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ॥
9- ਚੰਦ ਮੁਬਾਰਖ ਈਦ ਪੁਗ ਖਲੋਵਣਾ॥ 18॥

(ਵਾਰ ਭਾਈ ਗੁਰਦਾਸ ਜੀ)

ਪੀਰ ਜੀ ਨੂੰ ਸਿਰ ਨਿਵਾ ਅਸਲਾਮਾ ਅਲੈਕਮ ਆਖ ਸੱਯਦ ਬੁਧੂ ਸ਼ਾਹ ਜੀ ਘਰ ਮੁੜੇ। ਪਿਛਲੀ ਪੜ੍ਹਾਈ ਯਾਦ ਕਰਨ ਲੱਗੇ। ਮਨ ਦੀ ਘਾਟ ਵਿੱਚ ਬੜਾ ਫਰਕ ਪਿਆ ਵੇਖ ਬਹੁਤ ਪ੍ਰਸੰਨ ਹੋਏ। ਪਰ ਕਦੇ ਕਦੇ ਫਿਰ ਘਾਟ ਅਨੁਭਵ ਕਰਦੇ। ਕਦੇ ਕਦੇ ਸੱਯਦ ਬੁਧੂ ਸ਼ਾਹ ਜੀ ਪੀਰ ਭੀਖਣਸ਼ਾਹ ਜੀ ਦੇ ਦੀਦਾਰਿਆਂ ਨੂੰ ਜਾਇਆ ਕਰਦੇ ਅਤੇ ਮਨ ਦੇ ਪਏ ਸੰਕਿਆਂ ਨੂੰ ਪੀਰ ਜੀ ਅੱਗੇ ਜਾ ਰੱਖਦੇ। ਪੀਰ ਜੀ ਇਹਨਾਂ ਦੀਆਂ ਪਈਆਂ ਉਲਝਨਾਂ ਨੂੰ ਸੁਲਝਾ ਕੇ ਦੱਸਦੇ। ਇਹਨਾਂ ਹੀ ਦਿਨਾਂ ਵਿਚ ਪੀਰ ਭੀਖਣ ਜੀ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਖਬਰ (1675 ਈ:) ਸੁਣੀ ਤੇ ਹਾਅ ਦਾ ਨਾਹਰਾ ਮਾਰਿਆ ਤੇ ਕਿਹਾ, ਓ ਔਰੰਗਜ਼ੇਬਾ ਖੁਦਾ ਦੀ ਦਰਗਾਹ ਵਿਚ ਕੀ ਮੂੰਹ ਲੈ ਕੇ ਜਾਵੇਂਗਾ।

ਇਕ ਦਿਨ ਖਬਰ ਆਈ ਕਿ ਗੁਰੂ ਤੇਗ ਬਹਾਦਰ ਜੀ ਦੀ ਗੱਦੀ ਤੇ ਉਹਨਾਂ ਦੇ ਸਪੁਤਰ ਗੋਬਿੰਦ ਰਾਇ ਗੁਰੂ ਬਣੇ ਹਨ। ਭਾਵੇਂ ਹੈਨ ਤਾਂ ਛੋਟੀ ਉਮਰ ਦੇ ਪਰ ਹੈਨ ਹੁਸ਼ਿਆਰ, ਚੁਸਤ ਤੇ ਦੀਰਘ ਦ੍ਰਿਸ਼ਟੀ ਵਾਲੇ। ਭਾਵੇਂ ਇਹਨਾਂ ਦੇ ਜਨਮ ਵੇਲੇ ਦਰਸ਼ਨ ਕੀਤੇ ਸਨ ਜੇ ਉਮਰ ਨੇ ਸਾਥ ਦਿੱਤਾ ਤਾਂ ਫਿਰ ਦਰਸ਼ਨ ਕਰਨ ਦੀ ਅਭਿਲਾਖਾ ਹੈ, ਇਹ ਗੱਲਾਂ ਪੀਰ ਬੁਧੂ ਸ਼ਾਂਹ ਵੀ ਸੁਣ ਰਹੇ ਸਨ। ਇਹਨਾਂ ਦੇ ਦਿਲ ਵਿਚ ਵੀ ਗੁਰੂ ਗੋਬਿੰਦ ਰਾਇ ਦੇ ਮਿਲਣ ਦੀ ਲਾਲਸਾ ਵੀ ਉਤਪਨ ਹੋਈ।

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਜੰਗਲੀ ਜੀਵਾਂ ਦਾ ਤੱਕਣਾ

38- ਨੰਗੇ ਪੈਰੀਂ ਭੁੱਖੇ ਪਿਆਸੇ,
ਬੇਕਸ ਹੋਇ ਟੁਰਿਆ ਜਾਵੇ।
ਖਾ ਖਾ ਕੇ ਜੰਗਲੀ ਫਲ ਬੂਟੇ,
ਮੰਜ਼ਿਲ ਵੱਲੇ ਕਦਮ ਵਧਾਵੇ।
ਤਿੱਤਰ, ਮੋਰ, ਹਿਰਨ ਤੇ ਸੇਹੇ,
ਦਰਸ ਕਰਨ ਨੂੰ ਭੱਜੇ ਆਉਂਦੇ,
ਪੀਰੇ-ਜ਼ਮਾਂ ਜਿਸ ਧਰਤ 'ਤੇ ਟੁਰਦਾ,
ਵਾਂਗ ਸਵਰਗੀ ਨਦਰਿ ਆਵੇ।

### ਮਾਛੀਵਾੜੇ ਦੇ ਜੰਗਲ ਵਿੱਚ ਪਹੁੰਚਣਾ

39- ਧਰਤ ਨਾਪਦਾ, ਭਾਗ ਜਗਾਉਂਦਾ,
ਰਾਹੇ-ਹੁਦਾ ਦਾ ਵੱਖਰਾ ਰਾਹੀ।
ਅਬ੍ਰੇ-ਕਰਮ ਬਰਸਦਾ ਜਾਵੇ,
ਸਬਜ਼ ਹੋ ਗਈ ਸੁੱਕੀ ਕਾਹੀ।
ਬੀਤ ਗਿਆ ਦਿਨ ਪੋਹ ਦਾ ਨੌਵਾਂ,
ਸੂਰਜ ਦਾ ਰਥ ਹੋਇਆ ਉਹਲੇ।
ਮਾਛੀਵਾੜੇ ਦੇ ਜੰਗਲਾਂ ਵਿੱਚ,
ਪਹੁੰਚ ਗਿਆ ਕੋਈ ਨੂਰ ਇਲਾਹੀ

### ਢੀਮ ਦਾ ਸਿਰਹਾਣਾ ਲਾ ਕੇ ਲੇਟਣਾ

40 ਜੰਗਲ ਵਿੱਚ ਇਕ ਖੂਹ 'ਤੇ ਬਹਿ ਕੇ,
ਕਈ ਪਹਿਰ ਦੀ ਪਿਆਸ ਬੁਝਾਈ।
ਪੰਜ ਇਸ਼ਨਾਨੀ ਕਰ ਕੇ ਸਾਹਿਬਾਂ,
ਧੂੜ ਮਿੱਟੀ ਪਿੰਡੇ ਤੋਂ ਲਾਹੀ।
ਢੀਮ ਮਿੱਟੀ ਦੀ ਜੰਡ ਹੇਠ ਲੈ,
ਲੇਟ ਗਏ ਸਿਰਹਾਣਾ ਲਾ ਕੇ।
ਲੱਗੇ ਕਰਨ ਅਕਾਲ ਥੀਂ ਗੱਲਾਂ,
ਹੱਥ ਫੜੀ ਨੰਗੀ ਸਰਵਾਹੀ।

### ਮਾਛੀਵਾੜੇ ਦੇ ਜੰਗਲਾਂ ਵਿਚ ਦਸ ਪੋਹ ਦੀ ਸਵੇਰ ਨੂੰ ਉਚਾਰਨ ਕੀਤਾ ਸ਼ਬਦ

41 ਮਿਤ੍ਰ ਪਿਆਰੇ ਨੂੰ,
ਮਿਤ੍ਰ ਪਿਆਰੇ ਨੂੰ,
ਹਾਲੁ ਮੁਰੀਦਾਂ ਦਾ ਕਹਣਾ।
ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,
ਨਾਗ ਨਿਵਾਸਾਂ ਦੇ ਰਹਣਾਂ।
ਮਿਤ੍ਰ ਪਿਆਰੇ ਨੂੰ,
ਹਾਲੁ ਮੁਰੀਦਾਂ ਦਾ ਕਹਣਾ।
ਸੂਲ ਸੁਰਾਹੀ ਖੰਜਰ ਪਿਆਲਾ,
ਬਿੰਗ ਕਸਾਈਆਂ ਦਾ ਸਹਣਾ।
ਮਿਤ੍ਰ ਪਿਆਰੇ ਨੂੰ,
ਹਾਲੁ ਮੁਰੀਦਾਂ ਦਾ ਕਹਣਾ।
ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਰਹਣਾ।
ਮਿਤ੍ਰ ਪਿਆਰੇ ਨੂੰ,
ਹਾਲੁ ਮੁਰੀਦਾਂ ਦਾ ਕਹਣਾ।

## ਦਯਾ ਸਿੰਘ, ਧਰਮ ਸਿੰਘ ਤੇ ਮਾਨ ਸਿੰਘ ਦਾ ਸ਼ਬਦ ਸੁਣ ਕੇ ਗੁਰੂ ਜੀ ਪਾਸ ਪਹੁੰਚਣਾ

42 ਸਤਿਗੁਰ ਜੀ ਦੇ ਹੁਕਮ ਮੁਤਾਬਿਕ,
ਤਿੰਨੇ ਸਿੰਘ ਗੁਰੂ ਦੇ ਪਿਆਰੇ।
ਧਰੁਵ ਤਾਰੇ ਦੀ ਸੇਧ ਰੱਖ ਕੇ,
ਮਾਛੀਵਾੜੇ ਵੱਲ ਸਿਧਾਰੇ।
ਡਿੱਗਦੇ ਢਹਿੰਦੇ ਲੁਕਦੇ ਛੁਪਦੇ,
ਹੋਏ ਇਕੱਠੇ ਆਖ਼ਿਰ ਤਿੰਨੇ।
ਪਹੁੰਚੇ ਪਾਸ ਗੋਬਿੰਦ ਸਾਹਿਬ ਦੇ,
ਥੱਕੇ ਟੁੱਟੇ ਭੁੱਖ ਦੇ ਮਾਰੇ।

## ਦਯਾ ਸਿੰਘ ਨੇ ਗੁਰੂ ਜੀ ਦੇ ਦਰਸ਼ਨ ਕਰਨੇ

43 ਸੁਣ ਕੇ ਸ਼ਬਦ ਸਾਹਿਬ ਦੇ ਮੂੰਹੋਂ,
ਦਯਾ ਸਿੰਘ ਸੀ ਹੋਏ ਅਗੇਰੇ।
ਦੀਨ-ਦੁਨੀਂ ਦੇ ਮਾਲਕ ਵੇਖੇ,
ਧਰਤੀ ਉੱਤੇ ਪਏ ਲੰਮਰੇ।
ਪਾਟੇ ਕਪੜੇ ਭੇਸ ਫ਼ਕੀਰਾਂ,
ਪੈਰ ਹੋਏ ਸੀ ਛਾਲੇ ਛਾਲੇ।
ਢਹਿ ਪਿਆ ਸਿੱਖ ਸਾਹਿਬ ਦੇ ਚਰਨੀਂ।
ਇਹ ਕੀ ਕੀਤਾ ਸਤਿਗੁਰ ਮੇਰੇ?

## ਗੁਰੂ ਜੀ ਦਾ ਉੱਠ ਕੇ ਬੈਠਣਾ

44 ਪਹੁ-ਫਟੇਲਾ ਹੋਇਆ ਸੀ ਜਾਂ,
ਸਿੰਘਾਂ ਦਰਸ ਗੁਰੂ ਦੇ ਪਾਏ।
ਉੱਠ ਬੈਠੇ ਦਸਮੇਸ਼ ਪਿਤਾ ਜੀ,
ਤਿੰਨੇ ਸਿੰਘ ਸੀਨੇ ਨਾਲ ਲਾਏ।
ਛਮ ਛਮ ਅੱਖੀਓਂ ਅੱਥਰੂ ਸੁੱਟਦੇ,
ਕੁਝ ਗ਼ਮ ਦੇ ਕੁਝ ਸ਼ਾਦੀ ਦੇ।
ਬੈਠ ਦਿਨੇ ਉਸ ਜੰਗਲ ਅੰਦਰ,
ਚਾਰਾਂ ਦੁੱਖ ਸੁਖ ਸੁਣੇ ਸੁਣਾਏ।

## ਬਾਗ਼ ਦੇ ਮਾਲਕ ਗੁਲਾਬਾ ਅਤੇ ਪੰਜਾਬਾ ਦਾ ਆਉਣਾ

45 ਆਏ ਗੁਲਾਬਾ ਅਤੇ ਪੰਜਾਬਾ,
ਖ਼ਸਮ ਬਾਗ਼ ਦੇ ਦੋਵੇਂ ਭਾਈ।
ਵੇਖ ਸਾਹਿਬ ਦਾ ਹਾਲ ਫ਼ਕੀਰੀ,
ਨੈਣੋਂ ਹੰਝੂਆਂ ਝੜੀ ਲਗਾਈ।
ਚਲੋ ਪਿਤਾ ਜੀ ਘਰੇ ਅਸਾਡੇ,
ਪਾਓ ਘਾਲ ਅਸਾਡੀ ਸੇਵਾ।
ਕਰੋ ਕਯਾਮ ਜਾਇ ਕੇ ਸਾਰੇ,
ਜਨਮ ਸਫਲ ਸਾਡਾ ਹੋ ਜਾਈ।

## ਜਵਾਬ ਗੁਰੂ ਜੀ

46 ਗਦ ਗਦ ਹੋਏ ਗੋਬਿੰਦ ਗੁਰੂ ਬਹੁ,
ਤੱਕ ਦੋਹਾਂ ਦਾ ਪਿਆਰ ਡੂੰਘੇਰਾ।
ਰਾਤੀਂ ਆਇ ਘਰੇ ਤੁਹਾਡੇ,
ਕਰਸਾਂਗੇ ਅਸੀਂ ਰੈਣ-ਬਸੇਰਾ।
ਸੁਣ ਕੇ ਹੁਕਮ ਇਵੇਹਾ ਦੋਵੇਂ,
ਭੱਜੇ ਭੱਜੇ ਘਰ ਨੂੰ ਆਏ।
ਕਰਕੇ ਤਿਆਰ ਲੰਗਰ ਸੀ ਲਿਆਂਦਾ,
ਸਭ ਨੇ ਛਕਿਆ ਰੱਜ ਬਥੇਰਾ

## ਗੁਰੂ ਜੀ ਦਾ ਗੁਲਾਬੇ ਦੇ ਘਰ ਜਾਣਾ

47 ਸਰੇ-ਸ਼ਾਮ ਗੁਰੂ ਸੰਗ ਸਿੰਘਾਂ,
ਘਰੇ ਗੁਲਾਬੇ ਡੇਰੇ ਲਾਏ।
ਟਹਿਲ ਕਮਾਈ ਰੱਜ ਰੱਜ ਸਭ ਨੇ,
ਕਰਨ ਦੀਦਾਰ ਅਨੇਕਾਂ ਆਏ।
ਰੀਝਾਂ ਨਾਲ ਬਣਾਇਆ ਚੋਲਾ,
ਲੈ ਆਈ ਮਾਈ ਹਰਦੇਈ।
ਹੱਸ ਕਬੂਲ ਗੁਰਾਂ ਨੇ ਕੀਤਾ,
ਉਸ ਦੇ ਸੁੱਤੇ ਭਾਗ ਜਗਾਏ।

# ਸੁੱਲਖਣੀ

**ਮਾ. ਸੁਖਦੇਵ ਸਿੰਘ ਕਲੇਰ**

ਪ੍ਰਮੇਸ਼ਰ ਦੇ ਹੁਕਮ ਅਨੁਸਾਰ ਜਦੋਂ ਕੰਨਿਆਂ ਜਨਮ ਧਾਰ ਕੇ ਇਸ ਜਗਤ ਵਿੱਚ ਪ੍ਰਵੇਸ਼ ਕਰਦੀ ਹੈ ਤਾਂ ਅਮੂਨਨ ਹੀ ਮਾਤਾ ਪਿਤਾ ਨੂੰ ਇਸ ਗੱਲ ਦਾ ਵੀ ਫਿਕਰ ਲੱਗਣਾ ਸ਼ੁਰੂ ਹੋ ਜਾਂਦਾ ਹੈ ਕਿ ਸਾਡੀ ਧੀ ਸੁਘੜ ਸਿਆਣੀ ਬਣੇ, ਸ਼ਰਮ ਹਯਾ ਵਾਲੀ ਹੋਵੇ ਅਤੇ ਜਦੋਂ ਪ੍ਰਾਏ ਘਰ ਵਿੱਚ ਜਾਵੇ ਤਾਂ ਉੱਥੇ ਜਾ ਕੇ ਵੀ ਸੁੱਖੀ ਵਸੇ ਅਤੇ ਮਾਂ-ਪਿਓ ਦਾ ਵੀ ਨਾਮ ਰੌਸ਼ਨ ਕਰੇ। ਕੁਝ ਸਮਾਂ ਪਾ ਕੇ ਉਹ ਕੰਨਿਆ ਜਦੋਂ ਮੁਟਿਆਰ ਹੋ ਜਾਂਦੀ ਹੈ ਤਾਂ ਉਸਨੂੰ ਸ਼ਾਦੀ ਕਰਨ ਮਗਰੋਂ ਪੇਕਾ ਘਰ ਛੱਡ ਕੇ ਆਪਣੀ ਸਾਰੀ ਹੀ ਉਮਰ ਸਹੁਰੇ ਘਰ ਵਿੱਚ ਹੀ ਗੁਜ਼ਾਰਨੀ ਪੈਂਦੀ ਹੈ। ਸਿਆਣੇਮਾਂ-ਪਿਓ ਸ਼ਾਦੀ ਤੋਂ ਪਹਿਲਾਂ ਹੀ ਆਪਣੀ ਧੀ ਨੂੰ ਸਹੁਰੇ ਘਰ ਜਾ ਕੇ ਆਪਣੀਆਂ ਸਾਰੀਆਂ ਹੀ ਜ਼ਿੰਮੇਵਾਰੀਆਂ ਪੂਰੀ ਸੰਜੀਦਗੀ ਨਾਲ ਸੰਭਾਲਣ ਅਤੇ ਨਿਭਾਉਣ ਲਈ ਪੂਰੀ ਜਾਣਕ੍ਰਾਰੀ ਪ੍ਰਦਾਨ ਕਰਕੇ ਹਰ ਪੱਖੋਂ ਯੋਗ ਬਣਾ ਦਿੰਦੇ ਹਨ। ਜਿਹੜੀਆਂ ਲੜਕੀਆਂ ਸਹੁਰੇ ਘਰ ਜਾ ਕੇ ਪਤੀ ਦੀ ਸੇਵਾ ਨਹੀਂ ਕਰਦੀਆਂ, ਆਪਣੇ ਰੁੱਖੇ ਸੁਭਾਅ ਕਾਰਨ ਸੱਸ-ਸਹੁਰੇ ਦਾ ਵੀ ਖਿਆਲ ਨਹੀਂ ਰੱਖਦੀਆਂ, ਪਰਿਵਾਰ ਦੇ ਹਰ ਮੈਂਬਰਾਂ ਦੀ ਬਿਲਕੁਲ ਪ੍ਰਵਾਹ ਹੀ ਨਹੀਂ ਕਰਦੀਆਂ ਤਾਂ ਉਹਨਾਂ ਲੜਕੀਆਂ ਨੂੰ ਸਹੁਰੇ ਘਰ ਦੇ ਪਰਿਵਾਰਕ ਮੈਂਬਰਾਂ ਵੱਲੋਂ ਤਾਹਨੇ ਮਿਹਣੇ ਸੁਣਨੇ ਪੈਂਦੇ ਹਨ ਕਿ ਇਸਦੇ ਮਾਂ-ਬਾਪ ਨੇ ਇਸਨੂੰ ਕੁੱਝ ਵੀ ਨਹੀਂ ਸਿਖਾਇਆ ਭਾਵ ਕਿ ਇਸਦੇ ਮਾਂ-ਬਾਪ ਵੀ ਇਹੋ ਜਿਹੇ ਹੀ ਨਾਲਾਇਕ ਹੋਣਗੇ ਜਿਹੋ ਜਿਹੀ ਇਹ ਆਪ ਹੈ। ਜਦੋਂ ਕੋਈ ਵੀ ਲੜਕੀ ਆਪਣੇ ਮਾਂ-ਬਾਪ ਬਾਰੇ ਐਸਾ ਤਾਹਨਾ ਨਹੀਂ ਸਹਾਰ ਸਕਦੀ ਤਾਂ ਉਹ ਆਪਣੇ ਸਹੁਰੇ ਘਰ ਦੇ ਪਰਿਵਾਰਕ ਮੈਂਬਰਾਂ ਨਾਲ ਲੜਾਈ ਝਗੜਾ ਕਰਨਾ ਸ਼ੁਰੂ ਕਰ ਦਿੰਦੀ ਹੈ, ਜਿਸਦਾ ਨਤੀਜਾ ਇਹ ਹੁੰਦਾ ਹੈ ਕਿ ਘਰ ਵਿੱਚੋਂ ਸ਼ਾਂਤੀ ਅਲੋਪ ਹੋ ਜਾਂਦੀ ਹੈ ਅਤੇ ਘਰ ਦਾ ਵਾਤਾਵਰਣ ਬਹੁਤ ਹੀ ਉਲਝਣਾ ਭਰਿਆ ਅਤੇ ਨਿੰਦਣ ਯੋਗ ਬਣ ਜਾਂਦਾ ਹੈ। ਸੋ ਐਸੇ ਦੁਸ਼ਕਰਮ ਤੋਂ ਬਚਣ ਲਈ ਜਰੂਰੀ ਹੈ ਕਿ ਸੁਚੱਜੀ ਅਤੇ ਸੂਝਵਾਨ ਲੜਕੀ ਭਾਵੇਂ ਕਿਤਨੀ ਹੀ ਉੱਚ ਵਿੱਦਿਆ ਪ੍ਰਾਪਤ ਕਰ ਲਵੇ ਪਰ ਉਸਨੂੰ ਨਿਵਣ ਸੁ ਅਖਰ ਖਵਣ ਗੁਣ ਜਿਹਵਾ ਮਣੀਆਂ ਮੰਤ ਦੇ ਸਿਧਾਂਤ ਅਨੁਸਾਰ ਸਹੁਰੇ ਘਰ ਦੇ ਸਾਰੇ ਪਰਿਵਾਰਕ ਜੀਆਂ ਸਾਹਮਣੇ ਨਿਉਂਕੇ ਚੱਲਣਾ, ਮਿੱਠਾ ਬੋਲਣਾ, ਗਲਤੀ ਹੋਣ ਉਪਰੰਤ ਪਰਿਵਾਰਕ ਜੀਆਂ ਕੋਲੋਂ ਖਿਮਾ ਯਾਚਨਾ ਵਰਗੇ ਜੀਭ ਦੇ ਮਿੱਠੇ ਮੰਤਰ ਨੂੰ ਧਾਰਨ ਕਰਨ ਦੇ ਨਾਲ-ਨਾਲ ਉਸਨੂੰ ਹਰ ਪ੍ਰਕਾਰ ਦਾ ਖਾਣਾ ਬਣਾਉਣਾ, ਸਿਹਤ ਵਿਗਿਆਨ, ਹਰ ਪ੍ਰਕਾਰ ਦੀ ਸਵੱਛਤਾ ਘਰ ਦੇ ਸਮਾਨ ਦੀ ਸਾਂਭ-ਸੰਭਾਲ, ਬੱਚਿਆਂ ਦੀ ਠੀਕ ਢੰਗ ਨਾਲ ਦੇਖ-ਭਾਲ, ਪਤੀ, ਦਿਓਰ, ਜੇਠ, ਦਰਾਣੀਆਂ, ਜਠਾਣੀਆਂ, ਸੱਸ-ਸਹੁਰੇ ਦੀ ਸੇਵਾ ਅਤੇ ਹੁਕਮ ਦਾ ਸਤਿਕਾਰ, ਘਰ ਦਾ ਹਿਸਾਬ-ਕਿਤਾਬ, ਘਰ ਆਏ ਮਹਿਮਾਨਾਂ ਦਾ ਆਦਰ-ਮਾਣ ਅਤੇ ਪਤੀ ਦੇ ਦੋਸਤਾਂ-ਮਿੱਤਰਾਂ ਦਾ ਸਤਿਕਾਰ ਕਰਨਾ ਆਦਿਕ ਗੁਣ ਸਹੁਰੇ ਘਰ ਜਾਣ ਤੋਂ ਪਹਿਲਾਂ ਹੀ ਸਿੱਖ ਲੈਣੇ ਚਾਹੀਦੇ ਹਨ। ਸੁਘੜ ਸਿਆਣੀਆਂ ਲੜਕੀਆਂ ਜਦੋਂ ਇਹੋ ਜਿਹੇ ਸ਼ੁਭ ਗੁਣ ਧਾਰਣ ਕਰਕੇ ਨੂੰਹਾਂ ਬਣ ਕੇ ਸਹੁਰੇ ਘਰ ਜਾਂਦੀਆਂ ਹਨ ਤਾਂ ਉਹ ਸਹੁਰੇ ਘਰ ਨੂੰ ਵੀ ਸਵਰਗ ਬਣਾ ਦਿੰਦੀਆਂ ਹਨ। ਇੱਕ ਸੁਘੜ ਸਿਆਣੀ ਲੜਕੀ ਵਿਆਹ ਹੋਣ ਮਗਰੋਂ ਆਪਣੇ ਸਹੁਰੇ ਘਰ ਵਿੱਚ ਪ੍ਰਵੇਸ਼ ਕਰਦੀ ਹੈ ਤਾਂ ਉਸ ਵਿੱਚ 32 ਸ਼ੁਭ ਲੱਛਣ ਹੋਣੇ ਬਹੁਤ ਹੀ ਜ਼ਰੂਰੀ ਹਨ ਜਿਨਾਂ ਬਾਬਤ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਤਰ੍ਹਾਂ ਫਰਮਾਉਂਦੇ ਹਨ:-ਬਤੀਹ ਸੁਲੱਖਣੀ ਸੱਚ ਸੰਤਨ ਪੂਤ॥ ਆਗਿਆ ਕਾਰੀ ਸੁਘੜ ਸਰੂਪ॥ ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥ ਸਭ ਪ੍ਰਵਾਰੈ ਮਹਿ ਸ੍ਰੇਸ਼ਟ॥ ਪਤੀ ਦੇਵੀ ਦੇਵਰ ਜੇਸ਼ਟ॥ ਧਨ ਸੁ ਗ੍ਰਿਹਿ ਜਿਤ ਪ੍ਰਗਟੀ ਆਇ॥ ਜਨ ਨਾਨਕ ਸੂਖੇ ਸੂਖ ਵਿਹਾਇ॥ (ਆਸਾ ਮ: 5 ਅੰਗ 371)

ਬਤੀਹ ਸੁਲੱਖਣੀ ਤੋਂ ਭਾਵ ਹੈ 32 ਸ਼ੁਭ ਗੁਣਾਂ ਨਾਲ ਭਰਪੂਰ ਇਸਤਰੀ। ਭਾਵ ਕਿ 32 ਸ਼ੁਭ ਗੁਣਾਂ ਵਾਲੀ ਸੱਚ ਦੀ ਆਗਿਆ ਦਾ ਪਾਲਣ ਕਰਨ ਵਾਲੀ ਹੋਵੇ। ਹਰ ਪੱਖੋਂ ਸੁਘੜ ਸਿਆਣੀ ਅਤੇ ਪਤੀ ਦੀ ਇੱਛਾ ਅਨੁਸਾਰ ਹਰ ਕੰਮ ਕਰਨ ਵਾਲੀ, ਸੰਤੋਖ ਦੀ ਧਾਰਨੀ, ਆਪਣੀਆਂ ਦਰਾਣੀਆਂ, ਜਠਾਣੀਆਂ ਨਾਲ ਵੀ ਪ੍ਰੇਮ ਭਾਵ ਨਾਲ ਵਰਤਾਓ ਕਰਨ ਵਾਲੀ ਐਸੀ ਪੁੱਤਰੀ ਸਾਰੇ ਪਰਿਵਾਰ ਵਿੱਚ ਸ੍ਰੇਸ਼ਟ ਮੰਨੀ ਜਾਂਦੀ ਹੈ। ਆਪਣੇ ਦਿਓਰ ਜੇਠ ਨੂਮ ਮਾਣ ਸਤਿਕਾਰ ਬਖਸ਼ ਕੇ ਉਹਨਾਂ ਦੀ ਆਗਿਆ ਦਾ ਪਾਲਣ ਕਰਨ ਵਾਲੀ ਲੜਕੀ ਜਿਸ ਘਰ ਵਿੱਚ ਜਨਮ ਲੈਂਦੀ ਹੈ ਉਹ ਘਰ ਵੀ ਧਨ ਹੈ ਅਤੇ ਜਿਸ ਘਰ ਵਿੱਚ ਨੂੰਹ ਬਣ ਕੇ ਪ੍ਰਵੇਸ਼ ਕਰਦੀ ਹੈ ਤਾਂ ਉਹ ਘਰ ਵੀ ਧਨ ਹੈ। ਜਿਸ ਬਾਬਤ ਪੰਜਵੇ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ...

ਬਾਕੀ ਸਫਾ 40 'ਤੇ

# ਗਿਆਨੀ ਦਿੱਤ ਸਿੰਘ ਦੀ ਸ਼ਖਸ਼ੀਅਤ ਤੇ ਭੂਮਿਕਾ

*ਜਨਵਰੀ ਅੰਕ ਤੋਂ ਅੱਗੇ* *ਡਾ ਇੰਦਰਜੀਤ ਸਿੰਘ ਗੋਗੋਆਣੀ* *ਲੜੀਵਾਰ*

*ਡਾ ਇੰਦਰਜੀਤ ਸਿੰਘ ਗੋਗੋਆਣੀ ਪਹਿਲੇ ਅਜੇਹੇ ਵਿਦਵਾਨ ਹਨ ਜਿਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ 'ਤੇ ਪੀ.ਐਚ.ਡੀ ਕੀਤੀ ਹੈ। ਉਹਨਾਂ ਨੇ ਗਿਆਨੀ ਦਿੱਤ ਸਿੰਘ (ਜੀਵਨ, ਰਚਨਾ ਤੇ ਪੰਥ ਨੂੰ ਦੇਣ) ਪੁਸਤਕ ਬਹੁਤ ਕਰੜੀ ਮਿਹਨਤ ਨਾਲ ਲਿਖੀ ਹੈ ਜਿਸ ਦੇ ਛੇਵੇਂ ਅਧਿਆਇ ਵਿੱਚ ਉਹਨਾਂ ਨੇ ਗਿਆਨੀ ਜੀ ਦੀ ਸ਼ਖਸ਼ੀਅਤ ਦਾ ਤੱਤਸਾਰ ਪੇਸ਼ ਕੀਤਾ ਹੈ ਜੋ ਕਿ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ 5-6 ਕਿਸਤਾਂ ਵਿੱਚ ਲੜੀਵਾਰ ਪ੍ਰਕਾਸ਼ਿਤ ਕੀਤਾ ਜਾਵੇਗਾ। ਮੁੱਖ ਸੰਪਾਦਕ*

*ਸਿੱਖ ਪੰਥ ਦੀ ਨਿਵੇਕਲੀ ਪਹਿਚਾਨ* ਗਿਆਨੀ ਦਿੱਤ ਸਿੰਘ ਜੀ ਨੇ ਸੰਕਟ ਭਰਪੂਰ ਹਾਲਾਤਾਂ ਵਿੱਚ ਮੌਕਾਪ੍ਰਸਤੀ ਉਪਰ ਅਮਲ ਕਰਦਿਆਂ ਕਿਧਰੇ ਵੀ ਸਮਝੌਤਾ ਨਹੀਂ ਸੀ ਕੀਤਾ, ਸਗੋਂ ਆਪਣੀ ਵਿਚਾਰਧਾਰਾ ਉਤੇ ਦ੍ਰਿੜਤਾ ਤੇ ਦਲੇਰੀ ਨਾਲ ਪਹਿਰਾ ਦਿੱਤਾ। ਜਦ ਅੰਮ੍ਰਿਤਸਰੀ ਧੜੇ ਨੇ ਪੁਜਾਰੀਵਾਦ ਦਾ ਆਸਰਾ ਲਿਆ ਉਨ੍ਹਾਂ ਨੇ 18 ਮਾਰਚ 1887 ਨੂੰ ਪ੍ਰੋ. ਗੁਰਮੁਖ ਸਿੰਘ ਨੂੰ ਪੰਥ ਵਿੱਚੋਂ ਛੇਕ ਦਿੱਤਾ ਤਾਂ ਗਿਆਨੀ ਜੀ ਨੇ ਝੂਠ ਸੱਚ ਨੂੰ ਨਿਖੇੜਦਿਆਂ ਸਵਪਨ ਨਾਟਕ ਲਿਖਿਆ। ਇਸ ਉਪਰ ਬੜੀ ਚਰਚਾ ਹੋਈ। ਗਿਆਨੀ ਜੀ ਉਪੱਰ ਮੁਕੱਦਮਾ ਵੀ ਦਰਜ ਹੋਇਆ। ਵਿਰੋਧੀਆਂ ਨੇ ਕਈ ਪ੍ਰਕਾਰ ਦੇ ਇਲਜ਼ਾਮ ਲਗਾਏ ਪਰ ਗਿਆਨੀ ਜੀ ਆਪਣੀ ਵਿਚਾਰਧਾਰਾ ਉਪਰ ਦ੍ਰਿੜ ਰਹੇ। ਗਿਆਨੀ ਜੀ ਨੇ 17 ਦਸੰਬਰ 1887 ਦੇ ਖਾਲਸਾ ਅਖ਼ਬਾਰ ਲਾਹੌਰ ਵਿੱਚ ਬਹੁਤ ਹੀ ਭਾਵਪੂਰਤ ਸ਼ਬਦ ਲਿਖੇ, ਜੋ ਉਹਨਾਂ ਦੀ ਦ੍ਰਿੜਤਾ ਦੇ ਸੂਚਕ ਹਨ। ਸੂਰਮੇ ਦਾ ਇਹ ਕੰਮ ਨਹੀਂ ਕਿ ਦੁਸ਼ਮਨ ਨੂੰ ਸ਼ਕਸਤ ਦੇਵੇ ਪ੍ਰੰਤੂ ਉਸ ਦਾ ਪਰਮ ਧਰਮ ਹੈ ਜੋ ਲੜਾਈ ਵਿਚਿ ਪਿਠ ਨਾ ਦੇਵੇ।ਇਸੇ ਤਰ੍ਹਾਂ ਸਿੱਖ ਸਿਧਾਂਤਾ ਦੀ ਗੱਲ ਕਰਦਿਆਂ ਸਿੱਖ ਪੰਥ ਦੀਆਂ ਉਸ ਸਮੇਂ ਦੀਆਂ ਸਿਧਾਂਤਕ ਕਮਜ਼ੋਰੀਆਂ ਨੂੰ 26 ਜਨਵਰੀ 1900 ਦੇ ਖ਼ਾਲਸਾ ਅਖ਼ਬਾਰ ਲਾਹੌਰ ਵਿੱਚ ਇਉਂ ਦਰਜ ਕੀਤਾ ਹੈ:-ਜਦ ਅਸੀਂ ਖਾਲਸਾ ਵੱਲ ਦੇਖਦੇ ਹਾਂ ਤਦ ਇਸ ਵਿੱਚ ਕੋਈ ਭੀ ਲੱਖਨ ਪੰਥ ਅਤੇ ਕੰਮ ਹੋਨ ਦਾ ਨਹੀਂ ਪਾਉਂਦੇ, ਕਿਉਂਕਿ ਅੱਜ ਤੱਕ ਗੁਰੂਆਂ ਦੇ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਹਨ ਉਨ੍ਹਾਂ ਪਰ ਇਸ ਪੰਥ ਨੇ ਰੰਚਕ ਮਾਤ੍ਰ ਭੀ ਚਲਕੇ ਨਹੀਂ ਦਿਖਾਇਆ, ਜਿਸ ਤੇ ਸਾਫ ਦੇਖਯਾ ਜਾਂਦਾ ਹੈ ਕਿ ਨਾਮ ਤਾਂ ਸਿੰਘ ਹੈ ਪਰ ਬਾਪ ਦਾ ਸਰਾਧ ਕਰਦਾ ਹੈ।ਅੱਗੇ ਸਿੱਖ ਪੰਥ ਵਿੱਚ ਫੈਲੀਆਂ ਬਹੁਤ ਸਾਰੀਆਂ ਬਿਪਰਵਾਦੀ ਰੀਤਾਂ ਦਾ ਹਵਾਲਾ ਹੈ ਤੇ ਅੰਤ ਵਿੱਚ ਲਿਖਦੇ ਹਨ, ਅਸੀਂ ਨਹੀਂ ਜਾਨਦੇ ਕਿ ਇਹ ਖਾਲਸਾ ਪੰਥ ਕੀ ਸਮਝ ਛੱਡਿਆ ਹੈ। ਇਸ ਤਰ੍ਹਾਂ ਦੀਆਂ ਪੁਕਾਰਾਂ ਉਨ੍ਹਾਂ ਦੀਆਂ ਅਨੇਕਾਂ ਸੰਪਾਦਕੀਆਂ ਵਿੱਚ ਉਪਲਬਧ ਹਨ। ਜਿਵੇਂ 12 ਜੂਨ 1896 ਦੇ ਖਾਲਸਾ ਅਖ਼ਬਾਰ ਲਾਹੌਰ ਵਿੱਚ ਐਡੀਟੋਰੀਅਲ ਹੈ, ਖਾਲਸਾ ਕੌਮ ਨੂੰ ਚਾਹੀਦਾ ਹੈ ਜੋ ਕੌਮ ਹੋਵੇ:-ਜਦ ਅਸੀਂ ਖਾਲਸਾ ਕੌਮ ਦਾ ਹਾਲ ਦੇਖਦੇ ਹਾਂ ਤਦ ਇਹ ਭੀ ਵਿੱਚ ਵਿਚਾਲੇ ਹੀ ਗੋਤੇ ਖਾਇ ਰਹੀ ਹੈ, ਕਿਉਂਕਿ ਇਹ ਇੱਕ ਟਿਕਾਨੇ ਨਹੀਂ ਲੱਗੀ ਹੋਈ ਦਿਸਦੀ। ਜਦ ਅਸੀਂ ਇਸਦੇ ਕੜੇ, ਕਰਪਾਨ ਅਤੇ ਸਿਰ ਦੇ ਕੇਸਾਂ ਨੂੰ ਦੇਖਦੇ ਹਾਂ, ਤਦ ਤਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਨਸ਼ਾਨੀ ਵਾਲੀ ਖਾਲਸਾ ਕੌਮ ਨਜ਼ਰ ਆਉਂਦੀ ਹੈ, ਅਰ ਜਦ ਅਸੀਂ ਇਸਦੇ ਸਿਰ ਪਰ ਭੂੰਗੀ ਰੱਖ ਕੇ ਗਯਾ ਪਰ ਗਤਿ ਕਰਾਉਂਦੀ ਦੇਖਦੇ ਹਾਂ ਤਦ ਇਹ ਪ੍ਰਤੀਤ ਹੁੰਦਾ ਹੈ ਜੋ ਇਹ ਕੋਈ ਹਿੰਦੂ ਕੌਮ ਦਾ ਹੀ ਪ੍ਰਤਾਪ ਫੈਲ ਰਿਹਾ ਹੈ।ਗਿਆਨੀ ਜੀ ਖੁਦ ਤਾਂ ਸਿੱਖੀ ਸਿਧਾਂਤਾਂ 'ਤੇ ਡਟ ਕੇ ਪਹਿਰਾ ਦੇਣ ਵਾਲੇ ਸਨ ਪਰ ਉਹ ਆਪਣੀ ਸਿੱਖ ਕੌਮ ਤੋਂ ਵੀ ਇਹੋ ਜਿਹੀ ਦ੍ਰਿੜਤਾ ਵਾਲੀ ਆਸ ਰੱਖਦੇ ਸਨ ਕਿ ਸਮੁੱਚੀ ਕੌਮ ਵੀ ਸਿੱਖ ਸਿਧਾਂਤਾਂ ਪ੍ਰਤੀ ਸਪੱਸ਼ਟ ਤੇ ਪ੍ਰਪੱਕ ਹੋਵੇ।

*ਗੋਸ਼ਟੀ ਕਲਾ ਦੇ ਮਾਹਰ:-* ਇਸ ਗੱਲ 'ਤੇ ਸਾਰੇ ਹੀ ਵਿਦਵਾਨ ਇੱਕ ਮੱਤ ਹਨ ਕਿ ਗਿਆਨੀ ਦਿੱਤ ਸਿੰਘ ਜੀ ਗੋਸ਼ਟੀ ਕਲਾ ਵਿੱਚ ਬਹੁਤ ਮਾਹਰ ਸਨ। ਇਸ ਦਾ ਮੂਲ ਕਾਰਨ ਆਪ ਦੀ ਵਿੱਦਿਆ ਗਹਿਰ ਗੰਭੀਰ ਸੀ ਅਤੇ ਬਚਪਨ ਤੋਂ ਹੀ ਇਸ ਤਰ੍ਹਾਂ ਦਾ ਮਾਹੌਲ ਮਿਲਿਆ ਕਿ ਜਵਾਨੀ ਦੀ ਉਮਰ ਤੱਕ ਪਹੁੰਚਦਿਆਂ ਉਨ੍ਹਾਂ ਦੀ ਕਈ ਇਲਾਕਿਆਂ ਵਿੱਚ ਚੰਗੀ ਮਾਣ ਪ੍ਰਤਿਸ਼ਠਾ ਸਥਾਪਿਤ ਹੋ ਗਈ ਸੀ। ਉਹ ਆਪਣੇ ਬਾਬਤ ਖ਼ੁਦ ਲਿਖਦੇ ਹਨ ਕਿ ਮੈਂ ਬਾਲਕਪਣੇ ਵਿੱਚ ਹੀ ਲੋਗਾਂ ਨੂੰ ਐਸੇ ਉਪਦੇਸ਼ ਕਰਦਾ ਸਾਂ ਜੋ ਨੱਗ੍ਰਾਂ ਦੇ ਨੱਗ੍ਰ ਮੈਨੂੰ ਪ੍ਰਤਿਸ਼ਤ ਜਾਨ ਕੇ ਇੱਜ਼ਤ ਕਰਦੇ ਸਨ। ਅੱਗੇ ਜਾ ਕੇ ਲਿਖਦੇ ਹਨ ਕਿ ਮੈਨੂੰ ਚਰਚਾ ਵਾਰਤਾ ਕਰਨ ਦਾ ਬਹੁਤ ਚਾਉ ਹੁੰਦਾ ਸਾ, ਇਸ ਵਾਸਤੇ ਲਾਹੌਰ ਵਿੱਚ ਮਹੀਨੇ ਯਾ ਦੋ ਮਹੀਨੇ ਮਗਰੋਂ ਜ਼ਰੂਰ ਆਉਂਦਾ ਸਾਂ। ਉਕਤ ਦਾ ਪ੍ਰਤੱਖ ਪ੍ਰਮਾਣ ਸਾਧੂ ਦਯਾਨੰਦ ਜੋ ਗੋਸ਼ਟੀ ਕਲਾ ਵਿੱਚ

ਬਹੁਤ ਤੇਜ਼ ਸੀ, ਨਾਲ ਸੰਬਾਦ ਹੈ। ਗਿਆਨੀ ਦਿੱਤ ਸਿੰਘ ਨੇ ਖੁਦ ਲਿਖਿਆ ਹੈ ਕਿ ਉਹ ਦਯਾਨੰਦ ਅਪਨੇ ਪ੍ਰਤਿ ਪੱਖੀ ਨੂੰ ਕਈ ਤਰ੍ਹਾਂ ਦੀਆਂ ਬਾਤਾਂ ਨਾਲ ਚੱਕ੍ਰਤ ਕਰ ਦੇਂਦੇ ਹਨ। ਇਸ ਤਰ੍ਹਾਂ ਸਵਾਮੀ ਦਯਾਨੰਦ ਆਪਣੇ ਤੋਂ ਹਾਰ ਜਾਣ ਵਾਲੇ ਦਾ ਬਹੁਤ ਮੌਜੂ ਉਡਾਉਂਦਾ ਸੀ। ਗਿਆਨੀ ਦਿੱਤ ਸਿੰਘ ਜੀ ਨੇ ਵਿਚਾਰ ਚਰਚਾ ਵਿੱਚ ਤਿੰਨ ਵਾਰ ਸਵਾਮੀ ਦਯਾਨੰਦ ਨੂੰ ਹਾਰ ਦਿੱਤੀ ਕਿਉਂਕਿ ਇਸ ਗਸ਼ਟੀ ਵਿੱਚ ਸਵਾਮੀ ਦਯਾਨੰਦ, ਗਿਆਨੀ ਜੀ ਦੇ ਉਠਾਏ ਪ੍ਰਸ਼ਨਾਂ ਦੇ ਸੰਤੁਸ਼ਟੀ ਜਨਕ ਉੱਤਰ ਨਹੀਂ ਦੇ ਸਕਿਆ ਸੀ। ਗਿਆਨੀ ਜੀ ਨੇ ਇਸ ਸਬੰਧੀ ਪੂਰੀ ਪੁਸਤਕ ਰਚੀ ਹੈ ਕਿ ਕੀ-ਕੀ ਸਵਾਲ ਸਨ? ਇਸੇ ਤਰ੍ਹਾਂ ਵਾਰਤਾਲਾਪ ਵਿਧੀ ਵਿੱਚ ਲਿਖੀਆਂ ਉਨ੍ਹਾਂ ਦੀਆਂ ਕਈ ਪੁਸਤਕਾਂ ਗੋਸ਼ਟੀ ਕਲਾ ਨਾਲ ਹੀ ਭਰਪੂਰ ਹਨ। ਉਨ੍ਹਾਂ ਦੀ ਇਸ ਵਿਧਾ ਨੂੰ ਵਰਤਣ ਦਾ ਅਸਲ ਮਨੋਰਥ ਸਿੱਖ ਧਰਮ ਸੰਬੰਧੀ ਪੈਦਾ ਹੋਏ ਸ਼ੰਕਿਆਂ ਨੂੰ ਨਵਿਰਤ ਕਰਨਾ ਸੀ।

**ਸਫ਼ਲ ਅਧਿਆਪਕ** ਉਘੇ ਵਿਦਵਾਨ ਡਾ. ਲਾਈਟਨਰ ਦੇ ਯਤਨਾਂ ਨਾਲ 1876 ਈ. ਵਿੱਚ ਲਾਹੌਰ ਵਿਖੇ ਓਰੀਐਂਟਲ ਕਾਲਜ ਸ਼ੁਰੂ ਹੋਇਆ। ਭਾਈ ਗੁਰਮੁਖ ਸਿੰਘ ਜੀ ਇੱਥੇ 1877 ਈ. ਵਿੱਚ ਬਤੌਰ ਅਧਿਆਪਕ ਨਿਯੁਕਤ ਹੋਏ। ਪ੍ਰੋ. ਗੁਰਮੁਖ ਸਿੰਘ ਦੀ ਪ੍ਰੇਰਨਾ ਨਾਲ ਗਿਆਨੀ ਦਿੱਤ ਸਿੰਘ ਨੇ ਇਥੋਂ ਗਿਆਨੀ ਦਾ ਇਮਤਿਹਾਨ ਪਾਸ ਕੀਤਾ ਅਤੇ ਗਿਆਨੀ ਪਾਸ ਕਰਦਿਆਂ ਹੀ ਉਨ੍ਹਾਂ ਨੂੰ ਓਰੀਐਂਟਲ ਕਾਲਜ ਵਿੱਚ ਨੌਕਰੀ ਮਿਲ ਗਈ। ਡਾ.ਕਪੂਰ ਨੇ ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ ਦੇ ਪੰਨਾ 5 ਉਪਰ ਲਿਖਿਆ ਹੈ, ਆਪ ਦੀ ਯੋਗਤਾ ਅਤੇ ਵਿਦਵਤਾ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਗਿਆਨੀ ਦੀ ਪ੍ਰੀਖਿਆ ਪਾਸ ਕਰਦਿਆਂ ਹੀ ਆਪ ਨੇ ਕਾਲਜ ਦੇ ਪ੍ਰੋਫ਼ੈਸਰ ਸਾਹਮਣੇ ਮਨੁੱਖਤਾ, ਮਨੁੱਖੀ ਗੁਣਾਂ, ਮਨੁੱਖੀ ਜੀਵਨ ਆਦਰਸ਼ਾਂ ਆਦਿ ਵਿਸ਼ਿਆਂ ਉਤੇ ਲੜੀਵਾਰ ਲੈਕਚਰ ਕੀਤੇ। ਆਪ ਦੀ ਵਿਦਵਤਾ ਤੋਂ ਓਰੀਐਂਟਲ ਕਾਲਜ ਦਾ ਪ੍ਰਿੰਸੀਪਲ ਇਤਨਾ ਪ੍ਰਭਾਵਿਤ ਹੋਇਆ ਕਿ ਉਸ ਨੇ ਭਾਈ ਸਾਹਿਬ ਨੂੰ ਪੱਕੇ ਤੌਰ ਉਤੇ ਧਾਰਮਿਕ ਪ੍ਰੋਫ਼ੈਸਰ ਦੀ ਆਸਾਮੀ ਪੇਸ਼ ਕੀਤੀ। ਜਿਸ ਤਰ੍ਹਾਂ ਰਾਧਾ ਕ੍ਰਿਸ਼ਨਨ ਨੇ ਲਿਖਿਆ ਹੈ ਕਿ, ਪ੍ਰਾਚੀਨ ਯੂਨਾਨ ਅਤੇ ਭਾਰਤ ਇਸ ਗੱਲ 'ਤੇ ਸਹਿਮਤ ਹਨ ਕਿ ਸਿੱਖਿਆ ਦਾ ਉਦੇਸ਼ ਸਾਨੂੰ ਸਦੀਵੀ ਕਦਰਾਂ-ਕੀਮਤਾਂ ਨੂੰ ਸਮਝਣ, ਸਰਵ ਸ੍ਰੇਸ਼ਠ ਮਨੁੱਖੀ ਗੁਣਾਂ ਅਤੇ ਜੀਵਨ ਦੀਆਂ ਸਾਧਾਰਣ ਚੰਗਿਆਈਆਂ ਦੀ ਕਦਰ ਕਰਨ ਲਈ ਸਿਖਲਾਈ ਦੇਣਾ ਹੈ। ਇਸੇ ਤਰ੍ਹਾਂ ਗਿਆਨੀ ਦਿੱਤ ਸਿੰਘ ਜੀ ਹਰ ਪੱਖੋਂ ਸੰਪੂਰਨ ਤੇ ਸਫ਼ਲ ਅਧਿਆਪਕ ਸਨ। ਭਾਸ਼ਾਈ ਗਿਆਨ, ਪ੍ਰੇਰਨਾ ਦੀ ਸ਼ਕਤੀ, ਸਮਝਾਉਣ ਦੀ ਯੋਗਤਾ ਅਤੇ ਹਮੇਸ਼ਾਂ ਗਿਆਨ ਪ੍ਰਾਪਤੀ ਲਈ ਉੱਦਮ ਤੇ ਦੀਰਘ ਅਧਿਐਨ ਲਈ ਉਤਾਵਲਾਪਣ, ਇਕ ਸਫ਼ਲ ਅਧਿਆਪਕ ਦੇ ਸਾਰੇ ਗੁਣ ਆਪ ਵਿੱਚ ਸਨ। ਆਪ ਨੇ ਸਿੱਖਿਆ ਦੇ ਉਦੇਸ਼ ਨੂੰ ਸਮਝਦਿਆਂ ਵਿਦਿਆਰਥੀਆਂ ਦੀਆਂ ਲੋੜਾਂ ਨੂੰ ਮੁੱਖ ਰੱਖ ਕੇ ਪੁਸਤਕਾਂ ਵੀ ਰਚੀਆਂ।

---

*ਸਫਾ 38 ਦਾ ਬਾਕੀ*

ਕਿ ਐਸੇ ਘਰ ਵਿੱਚ ਸੁੱਖਾਂ ਦੀ ਝੜੀ ਲੱਗ ਜਾਂਦੀ ਹੈ। ਐਸੇ 32 ਗੁਣਾਂ ਨਾਲ ਭਰਪੂਰ ਇਸਤਰੀ ਨੂੰ ਬਤੀਹ ਸੁਲੱਖਣੀ ਕਹਿੰਦੇ ਹਨ। ਭਾਈ ਕਾਹਨ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਗ੍ਰੰਥ ਵਿੱਚ ਇਸਤਰੀ ਦੇ 32 ਸ਼ੁਭ ਲੱਛਣ ਇਹ ਦੱਸੇ ਹਨ:-ਸੁੰਦਰਤਾ, ਪਵਿੱਤਰਤਾ, ਸਿਆਣਪ, ਲੱਜਾ (ਸ਼ਰਮ), ਵਿੱਦਿਆ, ਪਤੀ ਭਗਤੀ, ਸੇਵਾ, ਦਇਆ, ਸੱਤ (ਸ਼ੁਭ ਚਾਲ ਚਲਣੇ), ਮਿੱਠ ਬੋਲੀ, ਪ੍ਰਸੰਨਤਾ, ਨਿਮਰਤਾ, ਨਿਸ਼ਕੱਪਟਤਾ, ਇਤਫ਼ਾਕ (ਏਕਤਾ), ਧੀਰਜ, ਧਾਰਮਿਕ ਵਿਚਾਰ, ਸੰਜਮ, ਉਦਾਰਤਾ, ਗੰਭੀਰਤਾ, ਉੱਦਮੀ, ਸੂਰਬੀਰਤਾ, ਰਾਗ, ਕਾਵਯ, ਚਿੱਤਰ, ਔਸ਼ਧਿ, ਰਸੋਈ, ਸਿਊਣ ਪ੍ਰੋਣ, ਸਿਹਤ ਵਿਗਿਆਨ ਘਰੇਲੂ ਵਸਤੂਆਂ ਦੀ ਸੰਭਾਲ, ਬਜ਼ੁਰਗਾਂ ਦਾ ਮਾਣ-ਸਨਮਾਨ, ਪ੍ਰਾਹੁਣਿਆਂ ਦਾ ਸਨਮਾਨ, ਬੱਚਿਆਂ ਦੀ ਸਾਂਭ-ਸੰਭਾਲ ਆਦਿਕ। ਹਰ ਇੱਕ ਮਾਤਾ-ਪਿਤਾ ਦਾ ਫਰਜ਼ ਬਣਦਾ ਹੈ ਕਿ ਉਹ ਆਪਣੀ ਸਪੁੱਤਰੀ ਨੂੰ ਵਿਆਹੁਣ ਤੋਂ ਪਹਿਲਾਂ ਇਨ੍ਹਾਂ 32 ਸ਼ੁਭ ਲੱਛਣਾਂ ਨਾਲ ਭਰਪੂਰ ਕਰ ਦੇਣ। ਫਿਰ ਐਸੀ 32 ਸ਼ੁਭ ਗੁਣਾਂ ਵਾਲੀ ਸੁਲੱਖਣੀ ਇਸਤਰੀ ਦਾ ਵੀ ਫਰਜ ਬਣਦਾ ਹੈ ਕਿ ਉਹ ਸਹੁਰੇ ਘਰ ਜਾ ਕੇ ਸੱਸ-ਸਹੁਰੇ ਨੂੰ ਮਾਂ-ਪਿਓ ਸਮਝ ਕੇ ਉਹਨਾਂ ਦਾ ਪੂਰਨ ਸਤਿਕਾਰ ਅਤੇ ਸੇਵਾ ਕਰੇ। ਸਹੁਰੇ ਪਰਿਵਾਰ ਵਿੱਚ ਸਦਾ ਹੀ ਅਗਿਆਕਾਰੀ, ਸੁਘੜ ਸਿਆਣੀ ਬਣ ਕੇ ਰਹੇ, ਆਪਣੀ ਪਤੀ ਦੀ ਇੱਛਾ ਅਨੁਸਾਰ ਹੀ ਚੱਲੇ, ਦਿਓਰ, ਜੇਠ ਨੂੰ ਭਰਾ ਸਮਝ ਕੇ ਉਨ੍ਹਾਂ ਦਾ ਆਦਰ ਮਾਣ ਅਤੇ ਸੇਵਾ ਕਰੇ, ਦਰਾਣੀਆਂ, ਜਠਾਣੀਆਂ ਨੂੰ ਭੈਣਾਂ ਵਾਂਗ ਸਮਝ ਕੇ ਸੰਪੂਰਨ ਪਿਆਰ ਅਤੇ ਸਤਿਕਾਰ ਦੇਵੇ। ਐਸੀ ਇਸਤਰੀ ਜਿਸ ਘਰ ਵਿੱਚ ਵੀ ਜਾ ਪ੍ਰਵੇਸ਼ ਕਰਦੀ ਹੈ ਤਾਂ ਪੰਜਵੇਂ ਨਾਨਕ ਜੀ ਗਵਾਹੀ ਦਿੰਦੇ ਹਨ ਕਿ ਉਸ ਘਰ ਵਿੱਚ ਸਦਾ ਸੁੱਖ ਹੀ ਸੁੱਖ ਅਤੇ ਖੁਸ਼ੀਆਂ ਦੇ ਖੇੜੇ ਖਿੜਦੇ ਰਹਿੰਦੇ ਹਨ ਜੇਕਰ ਨੂੰਹ ਆਪਣੇ ਸਹੁਰੇ ਪਰਿਵਾਰ ਦੀ ਇਤਨੀ ਸੇਵਾ ਕਰਦੀ ਹੈ ਤਾਂ ਸੱਸ-ਸਹੁਰੇ ਦਾ ਵੀ ਇੱਕ ਵੱਡਾ ਫਰਜ਼ ਬਣਦਾ ਹੈ ਕਿ ਉਹ ਤੰਗ ਦਿਲੀ ਨੂੰ ਪਾਸੇ ਰੱਖ ਕੇ ਵਿਸ਼ਾਲ ਹਿਰਦੇਂ ਨਾਲ ਆਪਣੀ ਨੂੰਹ ਨੂੰ ਸਮਝ ਕੇ ਉਸਦੀਆਂ ਸਭ ਲੋੜਾਂ ਪੂਰੀਆਂ ਕਰਨ। ਜਿਹੜੇ ਘਰ ਵਿੱਚ ਪਤੀ-ਪਤਨੀ ਅਤੇ ਨੂੰਹ-ਸੱਸ ਦਾ ਆਪਸੀ ਦਿਲੀ ਪਿਆਰ ਇਤਨਾ ਵੱਧ ਜਾਵੇ ਕਿ ਕਿ ਉਹ ਇੱਕ ਦੂਜੇ ਤੋਂ ਬਿਨਾਂ ਰਹਿ ਨਾ ਸਕਣ ਤਾਂ ਉਸ ਘਰ ਵਿੱਚ ਸਵਰਗਾਂ ਦੇ ਸਾਰੇ ਸੁੱਖ ਆ ਪ੍ਰਵੇਸ਼ ਕਰਦੇ ਹਨ। 9872236848

## ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

# ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ (1)

ਮਾ. ਸੁਖਦੇਵ ਸਿੰਘ ਜਾਚਕ

ਲਗਭੱਗ ਸਾਲ 1996 ਦੀ ਗੱਲ ਹੈ ਜਦੋਂ ਮੇਰੇ ਲੜਕੇ ਦੇ ਵਿਆਹ ਹੋਏ ਨੂੰ ਅਜੇ ਛੇ ਕੁ ਮਹੀਨੇ ਹੀ ਹੋਏ ਸਨ ਕਿ ਇੱਕ ਦਿਨ ਮੇਰੀ ਨੂੰਹ ਆਪਣੀ ਸੱਸ ਤੇ ਨਿਣਾਨਾਂ (ਮੇਰੀ ਪਤਨੀ ਅਤੇ ਮੇਰੀਆਂ ਲੜਕੀਆਂ) ਨਾਲ ਕਾਫੀ ਰੌਲਾ ਜਿਹਾ ਪਾ ਰਹੀ ਸੀ। ਅਸਲ ਵਿੱਚ ਉਸ ਦਿਨ ਉਸਦੇ ਦਾਜ ਵਿੱਚ ਲਿਆਂਦੇ ਪੇਟੀ ਦਾ ਕਵਰ ਅਤੇ ਕੁਰਸੀਆਂ ਦੀਆਂ ਤਿੰਨ ਕੁ ਗੱਦੀਆਂ ਵਿੱਚ ਧੋਣ ਪਿੱਛੋਂ ਕੁੱਝ ਮੋਰੀਆਂ ਜਿਹੀਆਂ ਨਿੱਕਲ ਗਈਆਂ ਸਨ ਜਿਵੇਂ ਕਿਸੇ ਨੇ ਸਾੜ ਸਾੜ ਕੇ ਮੋਰੀਆਂ ਕੱਢੀਆਂ ਹੋਣ। ਕੋਈ ਉਸ ਨੂੰ ਕੁੱਝ ਆਖ ਰਹੀ ਸੀ ਤੇ ਕੋਈ ਕੁੱਝ। ਇੱਕ ਗੁਆਂਢਣ ਤਾਂ ਮੈਂ ਇਹ ਕਹਿੰਦੀ ਵੀ ਸੁਣੀ "ਪੁੱਤ ਮੇਰੇ ਪੇਕੇ ਪਿੰਡ ਵੀ ਇੱਕ ਕੁੜੀ ਦੇ ਦਾਜ ਵਿੱਚ ਲਿਆਂ ਦੇ ਕੱਪੜਿਆਂ ਨੂੰ ਅੱਗ ਲੱਗ ਜਾਂਦੀ ਸੀ ਫਿਰ ਉਹ ਕਈਆਂ ਬਾਬਿਆਂ ਕੋਲ ਗਏ ਤਾਂ ਮਸਾਂ ਹੀ ਜਾਕੇ ਉਹ ਠੀਕ ਹੋਇਆ ਤੇ ਕਿਤੇ ਜਾਕੇ ਉਸ ਅੱਗ ਨੇ ਖਹਿੜਾ ਛੱਡਿਆ। ਮੈਂ ਤਾਂ ਕਹਿੰਦੀ ਹਾਂ ਤੁਸੀਂ ਵੀ ਜਾਕੇ ਸਾਡੇ ਪਿੰਡ ਵਾਲੇ ਬਾਬੇ ਕੋਲੋਂ ਪੁੱਛ ਕਢਾਓ, ਬੱਸ ਫਿਰ ਸੱਭ ਠੀਕ ਹੋ ਜਾਊ। ਆਏ ਤਾਂ ਕਮਲੀਓ ਆਪਾਂ ਸਾਰੇ ਕਪੜੇ ਸਾੜ ਲਵਾਂਗੇ।"

ਪਹੁੰਚਦੀ ਪਹੁੰਚਦੀ ਗੱਲ ਮੇਰੇ ਕੋਲ ਵੀ ਪਹੁੰਚ ਗਈ। ਮੈਂ ਅੰਦਰ ਜਾਕੇ ਉਹਨਾਂ ਨੂੰ ਕਿਹਾ ਕਿ ਮੈਨੂੰ ਉਹ ਕਪੜੇ ਵਿਖਾਓ ਤਾਂ ਸਹੀ। ਮੈਂ ਉਹਨਾਂ ਗੱਦੀਆਂ ਅਤੇ ਚਾਦਰ ਨੂੰ ਬੜੇ ਗਹੁ ਨਾਲ ਵੇਖਿਆ, ਵਾਕਿਆ ਈ ਚਾਦਰ ਵਿੱਚ ਤਾਂ ਦੋ ਤਿੰਨ ਥਾਵਾਂ ਤੇ ਗੋਲ-ਗੋਲ ਮੋਰੀਆਂ ਸਨ ਤੇ ਗੱਦੀਆਂ ਉਤੇ ਵੀ ਵਿਚਾਲੇ ਚਾਰ ਚਾਰ ਪੰਜ ਪੰਜ ਮੋਰੀਆਂ ਸਨ ਤੇ ਇੰਜ ਪ੍ਰਤੀਤ ਹੋ ਰਿਹਾ ਸੀ ਜਿਵੇਂ ਕਿਸੇ ਨੇ ਜਾਣ ਬੁੱਝ ਕੇ ਮੋਮ ਬੱਤੀ ਨਾਲ ਸਾੜੀਆਂ ਹੋਣ।

ਮੈਂ ਇਹ ਸਭ ਕੁਝ ਤੱਕ ਕੇ ਡੂੰਘੀ ਸੋਚ ਵਿੱਚ ਪੈ ਗਿਆ ਕਿ ਇਹ ਕਿਸ ਤਰ੍ਹਾਂ ਵਾਪਰਿਆ ਹੋਵੇਗਾ। ਮੇਰੀ ਘਰ ਵਾਲੀ ਵੀ ਕਹਿਣ ਲੱਗੀ ਵੇਖੋ ਨਾ ਕਿਵੇਂ ਵਿਚਾਰੀ ਦੀ ਚਾਦਰ ਅਤੇ ਗੱਦੀਆਂ ਸੜਕੇ ਬੇਕਾਰ ਹੋ ਗਈਆਂ ਹਨ। ਆਪਾਂ ਗੁਆਂਢਣ ਤਾਈ ਦੇ ਪੇਕੇ ਪਿੰਡ ਵਾਲੇ ਬਾਬੇ ਕੋਲੋਂ ਪੁਛ ਕਢਾ ਕੇ ਵੇਖ ਲਈਏ। ਇਹਦੇ ਵਿੱਚ ਹਰਜ਼ ਵੀ ਕੀ ਏ? ਮੈਂ ਕਿਹਾ ਏਥੇ ਬਾਬੇ ਕੀ ਕਰਨਗੇ? ਹੁਣ ਇਹਨਾਂ ਮੋਰੀਆਂ ਤੇ ਟਾਕੀਆਂ ਲਾ ਦੇਣਗੇ? ਮੈਂ ਤੁਹਾਨੂੰ ਕੱਲ੍ਹ ਤੱਕ ਸਭ ਕੁਝ ਦੱਸ ਦਿਆਂਗਾ ਜ਼ਰਾ ਧੀਰਜ ਰੱਖੋ।

ਸਾਡੇ ਘਰ ਵਿੱਚ ਇੱਕ ਟਾਰਚ ਸੀ ਜਿਸ ਵਿੱਚ ਤੇਜ਼ਾਬ ਪੈਂਦਾ ਸੀ। ਵਰਤੋਂ ਬਾਅਦ ਪਰਿਵਾਰ ਦੇ ਜੀਅ ਟਾਰਚ ਨੂੰ ਉਹਨਾਂ ਗੱਦੀਆਂ ਉੱਤੇ ਜਾਂ ਪੇਟੀ ਵਾਲੀ ਚਾਦਰ ਉਤੇ ਹੀ ਰੱਖ ਦਿੰਦੇ ਸੀ। ਮੇਰੇ ਦਿਮਾਗ ਵਿੱਚ ਆਈ ਕਿ ਇਹ ਸਭ ਕੁਝ ਇਸ ਟਾਰਚ ਦਾ ਹੀ ਚਮਤਕਾਰ ਹੈ। ਮੈਂ ਤਜਰਬਾ ਕਰਨ ਲਈ ਇੱਕ ਖੱਦਰ ਦਾ ਛੋਟਾ ਜਿਹਾ ਕੱਪੜਾ ਲੈਕੇ ਉਸ ਉੱਤੇ ਦੋ ਤਿੰਨ ਥਾਵਾਂ ਤੇ ਤੇਜਾਬ ਦੀਆਂ ਕੁੱਝ ਬੂੰਦਾਂ ਪਾ ਲਈਆਂ ਫਿਰ ਘੰਟੇ ਕੁ ਬਾਅਦ ਉਸ ਨੂੰ ਪਾਣੀ ਨਾਲ ਧੋ ਦਿੱਤਾ। ਧੋਣ ਬਾਅਦ ਸੁੱਕਣ ਤੇ ਉਸ ਵਿੱਚ ਵੀ ਉਸ ਤਰ੍ਹਾਂ ਦੀਆਂ ਤਿੰਨ ਚਾਰ ਸੜੀਆਂ ਜਿਹੀਆਂ ਮੋਰੀਆਂ ਬਣ ਗਈਆਂ ਜਿਵੇਂ ਕਿ ਚਾਦਰ ਅਤੇ ਗੱਦੀਆਂ ਉਤੇ ਸਨ। ਮੈਂ ਇਸ ਪਿਛੋਂ ਸਾਰੇ ਪਰੀਵਾਰ ਨੂੰ ਨੂੰਹ ਸਮੇਤ ਇਕੱਠਾ ਕਰਕੇ ਉਸ ਛੋਟੇ ਕੱਪੜੇ ਵਾਲੀਆਂ ਮੋਰੀਆਂ ਵਿਖਾਕੇ ਪੁੱਛਿਆ ਕੀ ਇਹ ਮੋਰੀਆਂ ਉਹਨਾਂ ਵਰਗੀਆਂ ਹਨ ਜਾਂ ਹੋਰ ਤਰ੍ਹਾਂ ਦੀਆਂ? ਸਾਰੇ ਕਹਿਣ ਲੱਗੇ ਹੈਂ! ਇਹ ਤਾਂ ਜਵਾਂ ਉਹਨਾਂ ਵਰਗੀਆਂ ਹੀ ਲੱਗਦੀਆਂ ਹਨ। ਮੈਂ ਫਿਰ ਉਹਨਾਂ ਨੂੰ ਸਮਝਾਇਆ ਕਿ ਇਸ ਟਾਰਚ ਵਿੱਚ ਤੇਜਾਬ ਪੈਂਦਾ ਹੈ। ਮੈਂ ਚੰਗੀ ਤਰ੍ਹਾਂ ਵੇਖਿਆ ਹੈ ਕਿ ਇਹ ਥਲੜੇ ਪਾਸਿਉਂ ਕਰੈਕ ਹੈ ਅਤੇ ਇਸ ਵਿਚੋਂ ਕੁੱਝ ਤੇਜਾਬ ਲੀਕ ਹੋ ਕੇ ਜਿਥੇ ਵੀ ਲੱਗ ਜਾਂਦਾ ਹੈ ਉਸ ਕਪੜੇ ਨੂੰ ਸਾੜ ਦੇਂਦਾ ਹੈ। ਇਹ ਸੁਣਕੇ ਸਾਰਾ ਪਰੀਵਾਰ ਇਸ ਗੱਲ ਨਾਲ ਸਹਿਮਤ ਹੋ ਗਿਆ। ਇਸ ਤਰ੍ਹਾਂ ਅਸੀਂ ਸਾਰਾ ਪਰਿਵਾਰ ਆਉਣ ਵਾਲੀ ਮੁਸੀਬਤ ਅਤੇ ਬਾਬਿਆਂ ਦੇ ਚੁੰਗਲ ਵਿਚੋਂ ਬਚ ਗਏ। ਸੱਚੇ ਪਾਤਸ਼ਾਹ ਅਕਾਲ ਪੁਰਖ ਦਾ ਮੈਂ ਲੱਖ ਲੱਖ ਸ਼ੁਕਰ ਕੀਤਾ ਅਤੇ ਅਰਦਾਸ ਕੀਤੀ ਕੀ ਪਾਤਸ਼ਾਹ ਅੱਗੇ ਤੋਂ ਸਾਰੇ ਪਰੀਵਾਰ ਨੂੰ ਸੁਮੱਤ ਬਖ਼ਸ ਕੇ ਅਜਿਹੇ ਵਹਿਮਾਂ-ਭਰਮਾਂ ਤੋਂ ਬਚਾਈ ਰੱਖੀਂ।

9464005685

### ਵਹਿਮਾਂ-ਭਰਮਾਂ ਤੇ ਫੋਕੇ ਕਰਮ-ਕਾਂਡਾਂ ਨਾਲ ਜੁੜੀਆਂ

# ਹੱਡ ਬੀਤੀਆਂ- ਕੁੱਝ ਜੱਗ ਬੀਤੀਆਂ (2)

ਰਾਜਵਿੰਦਰ ਕੌਰ

ਮੈਂ ਬਚਪਨ ਵਿੱਚ ਆਪਣੇ ਮਾਤਾ ਜੀ ਕੋਲੋਂ ਇਹ ਗੱਲ ਹੀ ਸੁਣਦੀ ਸਾਂ ਉਹਨਾਂ ਕਹਿਣਾ "ਕੋਈ ਜੱਗ ਬੀਤੀ ਸਣਾਉਂਦਾ ਹੈ, ਕੋਈ ਹੱਡ ਬੀਤੀ।" ਮੈਂ ਇਸ ਹੱਡਬੀਤੀ ਤੇ ਜੱਗਬੀਤੀ ਦੇ ਫਰਕ ਨੂੰ ਲੱਭਡੀ ਰਹਿਣਾ ਤੇ ਕਈ ਵੇਰ ਮਾਤਾ ਜੀ ਨਾਲ ਇਸ ਗੱਲ ਤੋਂ ਮਜ਼ਾਕ ਕਰਨ ਲੱਗ ਜਾਣਾ। ਬਚਪਨ ਸੀ, ਕੋਈ ਪਤਾ ਨਹੀਂ ਸੀ ਦੁਨੀਆਂ ਬਾਰੇ, ਕੋਈ ਖ਼ਬਰ ਨਹੀਂ ਦੀ ਦੁੱਖਾਂ ਦੀ। ਜਦੋਂ ਉਹ ਦਿਨ ਚੇਤੇ ਆਉਂਦੇ ਹਨ ਤਾਂ ਅੱਖਾਂ ਭਰ ਜਾਂਦੀਆਂ ਹਨ। ਫਿਰ ਮੇਰੇ ਬੱਚੇ ਅੱਖਾਂ ਭਰੀਆਂ ਦਾ ਕਾਰਨ ਪੁੱਛਦੇ ਹਨ, ਮੈਂ ਵੀ ਆਪਣੇ ਮਾਤਾ ਜੀ ਦੀ ਤਰ੍ਹਾਂ ਹੱਡਬੀਤੀ ਤੇ ਜੱਗਬੀਤੀ ਦੀ ਗੱਲ ਕਰਦੀ ਹਾਂ। ਬਿਲਕੁਲ ਮੇਰੀ ਤਰ੍ਹਾਂ ਮੇਰੇ ਬੱਚੇ ਵੀ ਮੇਰੇ ਵੱਲ ਟਿਕ-ਟਿਕੀ ਲਾ ਕੇ ਦੇਖਦੇ ਹਨ। ਇਹ ਹੁੰਦੀਆਂ ਹਨ ਛੋਟੀਆਂ ਮੋਟੀਆਂ ਹੱਡ ਬੀਤੀਆਂ। ਅੱਜ ਮੈਂ ਤੁਹਾਡੇ ਨਾਲ ਆਪਣੀ ਇੱਕ ਅਦਭੁੱਤ ਹੱਡ ਬੀਤੀ ਸਾਂਝੀ ਕਰਨ ਜਾ ਰਹੀ ਹਾਂ। ਇਸ ਤੋਂ ਮੇਰੀ ਗੁਰੂ ਰੂਪੀ ਸੰਗਤ ਸੇਧ ਲੈ ਸਕੇ। ਇਹ ਜੁਲਾਈ 2004 ਦੀ ਗੱਲ ਹੈ। ਮੇਰਾ ਛੋਟਾ ਬੇਟਾ ਅਜੇ 11 ਕੁ ਦਿਨਾਂ ਦਾ ਸੀ। ਮੈਂ ਉਸ ਨੂੰ ਗੋਦ ਵਿੱਚ ਲੈ ਕੇ ਸੋਦਰ ਦਾ ਪਾਠ ਕਰ ਰਹੀ ਸੀ। ਬਾਹਰੋਂ ਗੇਟ ਖੜਕਣ ਦੀ ਅਵਾਜ਼ ਆਈ। ਮਾਤਾ ਜੀ (ਮੇਰੀ ਸੱਸ) ਨੇ ਗੇਟ ਖੋਲ੍ਹਿਆ। ਬਾਹਰ ਮੇਰੇ ਮਾਸੀ ਸੱਸ ਤੇ ਮਾਮੀ ਸੱਸ ਦੇ ਬੇਟੇ ਸਨ ਜੋ ਮੋਟਰ ਸਾਈਕਲ ਤੇ ਆਏ ਸਨ, ਉਨ੍ਹਾਂ ਨੇ ਪਾਣੀ ਪੀਤਾ ਤੇ ਫਿਰ ਮਾਤਾ ਜੀ ਚਾਹ ਲੈ ਕੇ ਆਏ। ਚਾਹ ਪੀ ਕੇ ਉਹ ਮੇਰੇ ਕੋਲ ਆ ਗਏ। ਮੈਂ ਪਾਠ ਦੀ ਸੰਪੂਰਨਤਾ ਕਰਕੇ ਅਰਦਾਸ ਕਰ ਰਹੀ ਸੀ। ਮਾਸੀ ਦੇ ਬੇਟੇ ਨੇ ਮੇਰੇ ਪੈਰੀਂ ਹੱਥ ਲਾਏ ਤੇ ਮੈਂ ਉਸ ਦੇ ਸਿਰ ਤੇ ਹੱਥ ਫੇਰ ਕੇ ਅਸੀਸ ਦਿੱਤੀ। ਮੈਨੂੰ ਕੁਝ ਰੜਕਿਆ ਮਹਿਸੂਸ ਹੋਇਆ, ਉਸ ਨੇ ਆਪਣੇ ਡੌਲਿਆਂ ਤੇ ਕੋਈ ਰੱਖ ਬੰਨੀ ਹੋਈ ਸੀ ਪਰ ਮੈਂ ਕੋਈ ਜ਼ਿਆਦਾ ਪਰਵਾਹ ਨਾ ਕੀਤੀ ਪਰ ਮੇਰੀ ਸੱਸ ਨੂੰ ਪਤਾ ਨਹੀਂ ਕਿਵੇਂ ਇਸ ਰੱਖ (ਤਵੀਤ) ਦਾ ਪਤਾ ਲੱਗ ਗਿਆ। ਉਨ੍ਹਾਂ ਕਿਹਾ ਬੇਟਾ ਤੂੰ ਰੱਖ ਪਾਈ ਹੈ ਤੈਨੂੰ ਇਹ ਰੱਖ ਪਾ ਕੇ ਨਹੀਂ ਆਉਣਾ ਚਾਹੀਦਾ ਸੀ। ਜਾ ਰੱਖ ਉਤਾਰ ਕੇ ਬਾਹਰ ਰੱਖ ਦੇ ਉਸ ਨੇ ਰੱਖ ਉਤਾਰ ਕੇ ਬਾਹਰ ਰੱਖ ਦਿੱਤੀ ਤੇ ਸ਼ਰਮਿੰਦਾ ਜਾ ਹੋ ਗਿਆ। ਅਚਾਨਕ ਥੋੜੇ ਕੁ ਚਿਰ ਬਾਅਦ ਮੇਰੇ ਬੇਟੇ ਦੇ ਮੂੰਹ ਵਿਚੋਂ ਬੁਕ-ਬੁਕ ਭਰ ਕੇ ਝੱਗ ਆਉਣ ਲੱਗ ਪਈ। ਇਹ ਤਾਂ ਆਮ ਜਿਹੀ ਗੱਲ ਸੀ। ਜਦੋਂ ਕਿਸੇ ਨੇ ਢਿੱਡ ਭਰਕੇ ਸੌਣ ਤੋਂ ਪਹਿਲਾਂ ਦੁੱਧ ਪੀਤਾ ਹੋਵੇ ਤਾਂ ਬਾਏ ਵਾਧੀ ਨਾਲ ਤਾਂ ਸਿਆਣੇ ਦੇ ਮੂੰਹ ਵਿਚੋਂ ਵੀ ਪਾਣੀ ਵੱਗ ਕੇ ਸਰਾਹਣੇ ਗਿੱਲੇ ਹੋ ਜਾਂਦੇ ਨੇ ਇਹ ਤਾਂ ਫਿਰ ਵੀ ਬੱਚਾ ਸੀ, ਉਹ ਵੀ 11 ਦਿਨਾਂ ਦਾ। ਮੂੰਹ ਦਾ ਵੱਗਦਾ ਪਾਣੀ ਤੇ ਝੱਗ ਵੇਖ ਕੇ ਮੇਰੀ ਸੱਸ ਨੇ ਹਾਲ ਦੁਹਾਈ ਪਾ ਦਿੱਤੀ ਕਿ ਮੁੰਡੇ 'ਤੇ ਰੱਖ ਦਾ ਅਸਰ ਹੋ ਗਿਆ। ਉਹ ਵਿਚਾਰਾ ਬਾਹਰ ਜਾ ਕੇ ਖਲੋ ਗਿਆ। ਬੱਚਾ ਸੁੱਤਾ ਸੀ ਮਾਤਾ ਜੀ ਘਬਰਾ ਗਏ। ਸਾਰਿਆਂ ਘਰ ਸਿਰ 'ਤੇ ਚੁੱਕ ਲਿਆ। ਇਹ ਕਿਥੇ ਦੀ ਰੱਖ ਪਾਈ ਸੀ, ਉਹ ਮੁੰਡਾ ਡਰ ਗਿਆ ਤੇ ਕਿਹਾ, "ਮਾਸੀ ਜੀ ਮੈਂ ਵਾਪਿਸ ਚਲਾ ਜਾਂਦਾ ਹਾਂ ਫਿਰ ਉਸ ਨੇ ਫੋਨ ਤੇ ਆਪਣੀ ਮਾਤਾ ਜੀ ਨਾਲ ਗੱਲ ਕਰਾਈ, ਉਸ ਦੇ ਮਾਤਾ ਜੀ ਨੇ ਆਪਣੀ ਭੈਣ (ਮੇਰੀ ਸੱਸ ਨੂੰ ਕਿਹਾ) ਫਿਕਰ ਨਾ ਕਰੋ ਰੱਖ ਮਾੜੀ ਨਹੀਂ ਹੈ ਇਹ ਤਾਂ ਸਗੋਂ ਜਿਹੜੇ ਘਰ ਜਾਵੇਗੀ ਫਾਇਦਾ ਹੀ ਦਵੇਗੇ" ਚਿੰਤਾ ਦੀ ਗੱਲ ਨਹੀਂ, ਬਹੁਤੀ ਗੱਲ ਹੈ ਤਾਂ ਰੱਖ ਘੋਲ ਕੇ ਵਹੁਟੀ ਨੂੰ ਪਿਆ ਦਿਓ, ਬੱਚਾ ਛੋਟਾ ਹੋਣ ਕਰਕੇ, ਗਰਮੀ ਬਹੁਤ ਹੋਣ ਕਰਕੇ, ਲਾਇਟ ਵੀ ਬੰਦ ਸੀ, ਕੁਝ ਸ਼ੋਰ-ਸ਼ਰਾਬੇ ਦੀ ਪਰੇਸ਼ਾਨੀ ਕਰਕੇ ਮੈਨੂੰ ਚੱਕਰ ਆ ਗਿਆ ਤੇ ਮੈਂ ਡਿਗਣੋ ਮਸਾਂ ਬਚੀ। ਮੇਰੀ ਸੱਸ ਨੂੰ ਹੋਰ ਵਹਿਮ ਹੋ ਗਿਆ ਕਿ ਰੱਖ ਬਹੁਤ ਕਰੜੀ ਹੈ ਤੇ ਦੋਵੇਂ ਮਾਂ ਪੁੱਤ ਤੇ ਅਸਰ ਹੋ ਗਿਆ ਪਾਪਾ ਜੀ ਨੇ ਸੱਸ ਨੂੰ ਕਿਹਾ ਇਸ ਨੂੰ ਕਿਸੇ ਸਿਆਣੇ ਕੋਲ ਲੈ ਚੱਲੀਏ, ਰਾਤ ਸਿਰ ਤੇ ਹੈ। ਮਹਿਮਾਨ ਵਿਚਾਰਾ ਤਰੇਲੋ ਤਰੇਲੀ ਹੋ ਰਿਹਾ ਸੀ। ਮੈਨੂੰ ਫਿਕਰ ਹੋ ਗਿਆ। ਫਿਰ ਜੇਠ ਜੀ ਨੇ ਕਿਹਾ ਇਥੇ ਮੁਸਲਮਾਨ ਮੀਆਂ ਰਹਿੰਦਾ ਹੈ, ਮੈਂ ਉਸ ਨੂੰ ਲੈ ਕੇ ਆਉਂਦਾ ਹਾਂ। ਇਹ ਸੁਣ ਕੇ ਮੈਨੂੰ ਗੁੱਸਾ ਆ ਗਿਆ ਤੇ ਮੈਂ ਉੱਚੀ ਉੱਚੀਂ ਰੌਲਾ ਪਾਉਣ ਲੱਗ ਗਈ ਕਿ ਮੈਨੂੰ ਕਿਸੇ ਮੁਸਲਮਾਨ ਦੀ ਲੋੜ ਨਹੀਂ। ਮੈਨੂੰ ਇਹਨਾਂ ਪਖੰਡੀਆਂ ਤੋਂ ਨਫਰਤ ਹੈ। ਮੈਂ ਹਰ ਧਰਮ ਦਾ ਸਤਿਕਾਰ ਕਰਦੀ ਹਾਂ ਪਰ ਪਖੰਡੀਆਂ ਦਾ ਨਹੀਂ। ਕਿਉਂਕਿ ਇਹਨਾਂ ਦੁਕਾਨਦਾਰਾਂ ਨੇ ਕਈਆਂ ਦੇ ਘਰ ਬਰਬਾਦ ਕੀਤੇ ਹੁੰਦੇ ਨੇ। ਸੋ ਹੁਣ ਮੇਰੀ ਸੱਸ ਤੇ ਮੇਰਾ ਜੇਠ ਪੱਕਾ ਮੰਨ ਗਏ ਕੇ ਇਹ ਕਿਸੇ ਸਿਆਣੀ ਦਾ ਨਾਂ ਸੁਣ ਕੇ ਰੌਲਾ ਪਾ ਰਹੀ ਹੈ,

ਜਰੂਰ ਇਸ ਵਿੱਚ ਕੋਈ ਬੋਲ ਰਹੀ ਹੈ ਤੇ ਫਟਾ ਫੱਟ ਉਸ ਮੀਂਏ ਨੂੰ ਲੈ ਆਏ। ਮੀਂਏ ਨੇ ਕਲਾਮਾਂ ਪੜ੍ਹ ਕੇ ਪਾਣੀ ਦੇ ਛੱਟੇ ਮੇਰੇ ਮੂੰਹ ਤੇ ਮਾਰੇਂ, ਮੈਂ ਫਿਰ ਚੀਕ ਕੇ ਕਿਹਾ ਖ਼ਬਰਦਾਰ ਜੇ ਮੇਰੇ ਮੂੰਹ ਤੇ ਫਾਲਤੂ ਪਾਣੀ ਦੇ ਛਿੱਟੇ ਮਾਰੇ ਜਾਂ ਕੁਝ ਵੀ ਕਿਹਾ।ਮੈਂ ਤੇ ਮੇਰਾ ਬੱਚਾ ਬਿਲਕੁਲ ਠੀਕ ਹਾਂ। ਮੇਰੇ ਘਰਦਿਆਂ ਨੂੰ ਫਿਰ ਵੀ ਸਮਝ ਨਹੀਂ ਆਈ ਕਿ ਮੈਂ ਪਰਮਾਤਮਾ ਦਾ ਨਾਮ ਲੈ ਰਹੀ ਹਾਂ, ਮੈਂ ਬਿਲਕੁਲ ਠੀਕ ਹਾਂ। ਉਸ ਮੀਆਂ ਦੇ ਬੋਲ ਸਨ, ਇਹ ਚੀਜ਼ ਬਹੁਤ ਤੱਕੜੀ ਹੈ, ਮੇਰੇ ਕੋਲੋ ਇਥੇ ਵੱਸ ਨਹੀਂ ਹੋਣੀ, ਇਸ ਨੂੰ ਮੇਰੀ ਦੁਕਾਨ ਤੇ ਲਿਆਉ। ਮੇਰੇ ਪਰਿਵਾਰ ਵਾਲੇ ਹਨੇਰੇ ਦੇ ਵੱਸ ਚਾਨਣ ਤੋਂ ਕੋਹਾਂ ਦੂਰ, ਗਿਆਨ ਤੋਂ ਸੱਖਣੇ, ਮੈਨੂੰ ਆਟੋ ਵਿੱਚ ਉਸ ਦੀ ਦੁਕਾਨ ਤੇ ਲੈ ਗਏ। ਇੱਕ ਬਾਂਹ ਮੇਰੀ ਸੱਸ ਨੇ ਫੜੀ ਸੀ ਦੂਜੀ ਜੇਠ ਨੇ।ਤੁਸੀਂ ਸੋਚ ਰਹੇ ਹੋਵੋਗੇ ਮੇਰੇ ਪਤੀ ਦਾ ਜ਼ਿਕਰ ਕਿਉਂ ਨਹੀਂ ਕਿਉਂਕਿ ਉਹ ਪ੍ਰਾਈਵੇਟ ਨੌਕਰੀ ਕਰਦੇ ਹਨ, ਤੇ ਰਾਤ ਦੀ ਸਿਫਟ ਸੀ। ਚੱਲੋ ਮੈਨੂੰ ਖਿਚ ਧੂ ਕੇ ਮੀਂਏ ਦੀ ਦੁਕਾਨ ਤੇ ਲੈ ਗਏ। ਮੇਰੀ ਇਸ ਸਾਰੇ ਬੋਝ ਨਾਲ ਧੌਣ ਨੀਵੀਂ ਹੋਈ ਪਈ ਸੀ। ਕੁਝ ਨੀਂਦਰਾਂ ਸੀ, ਬੱਚੇ ਨਾਲ ਰਾਤ ਭਰ ਜਾਗਣ ਕਰਕੇ। ਮੀਆਂ ਨੇ 21 ਅਗਰਬੱਤੀਆਂ ਧੁਖਾ ਕੇ ਮੇਰੀਆਂ ਨਾਸਾਂ ਕੋਲ ਲਿਆਦਿਆਂ ਮੈਨੂੰ ਇਉਂ ਪੁੱਛਣਾ ਸ਼ੁਰੂ ਕੀਤਾ ਹਾਂ ਤੂੰ ਕੌਣ ਏਂ ਕਿਥੋਂ ਆਈ ਏਂ, ਕੀ ਚਾਹੀਦਾ ਹੈ, ਕਿਸ ਤਰ੍ਹਾਂ ਜਾਵੇਂਗੀ, ਕਿਹਨੇ ਭੇਜਿਆ? ਉਹ ਇਕੋ ਸਾਹੇ ਇੰਝ ਬੋਲਿਆ ਕਿ ਮੇਰਾ ਹਾਸਾ ਨਿਕਲ ਗਿਆ ਇਹ ਮੇਰਾ ਸੁਭਾਅ ਸੀ, ਮੈਂ ਨੀਂਦਰ, ਭੁੱਖ, ਅਰਾਮ ਸਭ ਰੋਕ ਸਕਦੀ ਸੀ ਪਰ ਹਾਸਾ ਨਹੀਂ। ਸੋ ਹਾਸਾ ਸੁਣਕੇ ਉਹ ਚੁਕੰਨਾਂ ਹੁੰਦਾ ਬੋਲਿਆ "ਛਾਇਆ ਬਹੁਤ ਤਾਕਤਵਰ ਹੈ, ਹੱਸ ਰਹੀ ਹੈ।" ਮੇਰੀ ਸੱਸ ਦਾ ਰੰਗ ਧੂਤ ਹੋ ਗਿਆ। ਹੁਣ ਮੀਆਂ ਦਾ ਅਗਲਾ ਹੁਕਮ ਸੀ ਮੇਰੇ ਜੇਠ ਨੂੰ, ਮੈਂ ਕਲਮਾਂ ਪੜ੍ਹਦਾ ਹਾਂ, ਤੂੰ ਇਸ ਦੇ ਦੁਆਲੇ ਗੋਲ ਚੱਕਰ ਪਾ। ਆਪਾਂ ਛਾਇਆ ਨੂੰ ਕੀਲ ਕੇ ਫਿਰ ਭਜਾਉਂਦੇ ਹਾਂ। ਚਲੋ ਮੇਰੇ ਆਲੇ ਦੁਆਲੇ ਕਾਰ ਖਿੱਚੀ ਗਈ ਤੇ ਮੀਆਂ ਮੇਰੇ ਜੇਠ ਨੂੰ ਕਹਿੰਦਾ ਆਪਣੀ ਪਤਨੀ ਦੇ ਵਾਲ ਫੜੋ। ਹੁਣ ਮੈਂ ਘਬਰਾ ਗਈ, ਮੈਂ ਚੀਕ ਕੇ ਕਿਹਾ, ਬੇਵਕੂਫਾ ਇਹ ਮੇਰਾ ਪਤੀ ਨਹੀਂ ਮੇਰਾ ਜੇਠ ਹੈ, ਉਹ ਫੇਰ ਵੀ ਸਹੀ ਗਲਤ ਨਹੀਂ ਸਮਝ ਸਕੇ। ਮੇਰੇ ਜੇਠ ਨੂੰ ਇਸ਼ਾਰਾ ਕਰਕੇ ਕਹਿੰਦਾ, ਇਸ ਦੀ ਗੁੱਤ ਖੋਲੋ, ਫਿਰ ਮੈਂ ਮੰਮੀ ਜੀ ਨੂੰ ਕਿਹਾ ਮੈਂ ਸਭ ਕੁਝ ਸਹਿ ਲਊਂਗੀ, ਤੁਹਾਡੇ ਕਰਕੇ ਮੈਂ ਇਸ ਪਖੰਡੂ ਦੀ ਦੁਕਾਨ ਤੇ ਆਈ। ਇਸ ਦਾ ਸਾਰਾ ਤਮਾਸ਼ਾ ਵੇਖਿਆ। ਮੈਂ ਕੋਈ ਮੂਰਖ ਨਹੀਂ। ਮੈਂ ਇਸ ਦੀਆਂ ਚਾਲਾਂ ਸਮਝਦੀ ਹਾਂ, ਇਹ ਕੇਸ ਮੇਰੇ ਨਹੀਂ, ਇਹ ਕਲਗੀਧਰ ਦੇ ਕੇਸ ਹਨ, ਅਗਰ ਕਿਸੇ ਨੇ ਵੀ, ਮੰਮੀ ਜੀ, ਤੁਸੀਂ ਵੀ, ਕਿਸੇ ਦੇ ਮਗਰ ਲੱਗ ਕੇ, ਕੇਸਾਂ ਦੀ ਬੇਅਦਬੀ ਕੀਤੀ ਤਾਂ ਮੰਮੀ ਜੀ, ਪਤਾ ਨਹੀਂ ਕੀ ਭਾਣਾ ਵਰਤ ਜਾਊ। ਮੰਮੀ ਚੌਕੰਨੇ ਹੋ ਗਏ ਤੇ ਮੀਆਂ ਦੇ ਵਾਸਤੇ ਪਾਉਣ ਲੱਗੇ।ਕਿ ਮੇਰੀ ਨੂੰਹ ਠੀਕ ਹੈ, ਕਿਰਪਾ ਕਰਕੇ ਸਾਨੂੰ ਘਰ ਜਾਣ ਦਿਉ ਪਰ ਉਹ ਟੱਸ ਤੋਂ ਮੱਸ ਨਾ ਹੋਵੇ। ਆਖੇ ਡੰਡੇ ਚਮਟੇ ਲਾਵਾਂਗੇ। ਤੁਹਾਨੂੰ ਕੀ ਪਤਾ ਕਿੰਨਾ ਖਤਰਾਂ ਹੈ, ਬੱਚੇ ਤੇ ਇਸਦੇ ਲਈ। ਮੈਂ ਕਿਹਾ, ਕੋਈ ਖਤਰਾਂ ਨਹੀਂ ਮੇਰੇ ਬਾਜ਼ਾਂ ਵਾਲੇ ਦੇ ਹੁੰਦਿਆਂ। ਹੁਣ ਮਾਤਾ ਜੀ ਅਤੇ ਜੇਠ ਜੀ ਸਮਝ ਚੁੱਕੇ ਸਨ ਕੀ ਰਾਜ ਠੀਕ ਹੈ ਤੇ ਇਹ ਪਖੰਡੀ ਹੈ। ਫਿਰ ਉਸ ਨੇ ਪੈਂਤੜਾ ਬਦਲਿਆ, ਚਲੋ ਠੀਕ ਹੈ, ਮੈਂ ਤਾਂ ਪੂਰੀ ਵਾਹ ਲਾ ਕੇ ਗਲ ਸਮਝ ਲਈ ਹੈ ਕਿ ਗਲਤੀ ਕਿਥੇ ਹੋਈ ਹੈ, ਚੱਕਰ ਲਾਉਂਦਿਆਂ ਤੁਹਾਡੇ ਕੋਲੋਂ ਕਾਰ ਮੇਲੀ ਨਹੀਂ ਗਈ ਤੇ ਛਾਇਆ ਲਕੀਰ ਵਿਚੋਂ ਬਾਹਰ ਨਿਕਲ ਗਈ, ਚਲੋ ਕੋਈ ਨਾ ਮੈਂ ਨਕਸਾ ਦਿੰਦਾ ਹਾਂ ਇਸ ਨੂੰ ਘੋਲ ਕੇ ਪਿਲਾ ਦਿਉ। ਖਤਰਾ ਟੱਲ ਜਾਵੇਗਾ। ਅਸੀਂ ਆਉਣ ਲੱਗੇ, ਕਹਿੰਦਾ, ਫੀਸ, ਅਸੀਂ ਪੁਛਿਆ ਕਿੰਨੀ? ਕਹਿੰਦਾ, 4500/-। ਮਾਤਾ ਜੀ ਘਰ ਆ ਕੇ ਕੱਢਣ ਗਾਲਾਂ, ਔਤਰਾਂ ਨਾ ਹੋਵੇ ਤਾਂ ਸੌ ਦੋ ਸੌ ਨਹੀਂ ਪੂਰੇ ਸਾਢੇ ਚਾਰ ਹਜ਼ਾਰ। ਫੇਰ ਉਸੇ ਮੂੰਹ ਨਾਲ ਕਹਿਣ ਚਲੋ ਬਲਾ ਟੱਲੀ। ਮੈਂ ਘਰ ਆ ਕੇ ਮਾਤਾ ਜੀ ਦੇ ਸਾਹਮਣੇ ਨਕਸਾ ਪਾੜ ਕੇ ਸੁੱਟ ਦਿੱਤਾ। ਤੇ ਕਿਹਾ, ਮਾਤਾ ਜੀ ਮੈਂ ਭਾਵੇਂ ਅੱਗੇ ਤੋਂ ਮਰ ਜਾਵਾਂ ਮੇਰੇ ਬੱਚੇ ਨੂੰ ਜੋ ਮਰਜ਼ੀ ਹੋ ਜਾਵੇ। ਮੈਂ ਇਹੋ ਜਿਹਾ ਪਖੰਡ ਨਹੀਂ ਕਰਾਂਵਾਗੀ, ਤੇ ਗੁਰੂ ਦੇ ਸਿਧਾਂਤ ਤੋਂ ਉਲਟ ਨਹੀਂ ਜਾਵਾਂਗੀ। ਥੋੜੇ ਦਿਨਾਂ ਬਾਅਦ ਉਹ ਮੀਆਂ ਲੋਕਾਂ ਦੇ ਇੱਕਠ ਤੋਂ ਛਿੱਤਰ ਖਾ ਰਿਹਾ ਸੀ, ਜੋ ਗੁੱਸੇ ਵਿੱਚ ਸਨ, ਆਪਣੀ ਮੁਟਿਆਰ ਧੀ ਦੇ ਨਾਲ ਛੇੜ-ਛਾੜ ਕਰਨ ਦੇ ਵਿਰੁਧ। ਮੀਂਏ ਨੇ ਹੱਥ ਹੌਲਾ ਕਰਨ ਦੇ ਬਹਾਨੇ ਮੁਟਿਆਰ ਨਾਲ ਅਸ਼ਲੀਲ ਹਰਕਤਾਂ ਕੀਤੀਆਂ ਸਨ। ਘਰਦਿਆਂ ਨੇ ਮੀਏ ਦੀ ਦੁਕਾਨ ਵੀ ਤੋੜ ਦਿੱਤੀ ਸੀ। ਹੁਣ ਮੀਂਏ ਦੀ ਸ਼ਕਤੀ ਕਿਥੇ ਗਈ ਸੀ। ਮੂੰਹ ਲੁਕਾਉਂਦਾ ਫਿਰ ਰਿਹਾ ਸੀ। ਫੇਰ ਮੇਰੇ ਪਰਿਵਾਰ ਦੀਆਂ ਅੱਖਾਂ ਖੁਲੀਆਂ ਕਿ ਉਹ ਸਭ ਵਹਿਮ-ਭਰਮ ਹਨ, ਕੋਈ ਛਾਇਆ ਨਹੀਂ ਹੁੰਦੀ, ਕੋਈ ਰਾਖ ਦਾ ਅਸਰ ਨਹੀਂ ਹੁੰਦਾ। ਰੱਖਾਂ ਵੀ ਵਹਿਮ-ਭਰਮ ਹੀ ਹਨ। ਉਸ ਰਾਜ ਨੂੰ ਤਾਂ ਰਾਜ ਦੇ ਸਹੁਰੇ ਜ਼ਬਰਦਸਤੀ ਲੈ ਗਏ, ਪਰ ਇਸ ਰਾਜ ਨੂੰ (ਅੱਜਦੀ) ਖ਼ੁਦ ਰਾਜ ਵੀ ਇਹਨਾਂ ਰਸਤਿਆਂ 'ਤੇ ਨਹੀਂ ਲੈ ਜਾ ਸਕਦੀ। ਇਹ ਅਕਾਲ ਪੁਰਖ ਦੀ ਅਪਾਰ ਬਖਸ਼ਿਸ਼ ਹੈ ਤੇ ਗੁਰਬਾਣੀ ਦਾ ਚਾਨਣ।

*9872240119*

# ਸਹਿਯੋਗੀਆਂ ਦੇ ਪੱਤਰ

ਪਿੰ. ਨਸੀਬ ਸਿੰਘ ਸੇਵਕ ਜੀ,
ਨਵਾਂ ਸਾਲ 2012 ਮੁਬਾਰਕ।
ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਤੀਜੇ ਸਾਲ ਲਈ ਆਪ ਜੀ ਦੀ ਮੁੱਢਲੀ ਤੇ ਸੇਧਵਾਨ ਮੁੱਖ ਸੰਪਾਦਕੀ ਸਮਾਜ ਦੀ ਕਚਿਹਿਰੀ ਵਿੱਚ ਲੱਖ ਲੱਖ ਵਧਾਈ ਦੀ ਹੱਕਦਾਰ ਹੈ ਕਿ ਚਨੌਤੀ ਦੇ ਸਨਮੁੱਖ ਮਾਸਿਕ ਪੰਜਾਬੀ ਸੰਘਰਸ਼ ਜਾਰੀ ਹੈ ਤੇ ਮੇਰਾ ਖਾਲਸਾਈ ਬੁਲੰਦ ਹੌਂਸਲੇ ਨਾਲ ਅੱਗੇ ਵੱਧੇ ਕਲਮਾਂ ਦਾ ਕਾਫਲਾ ਨਾਲ ਚਲੇਗਾ। ਪਰਚੇ ਨੇ 2012 ਵਿੱਚ ਨਵੇਂ ਦਿੱਸ ਹੱਦੇ ਤਹਿ ਕਰਨੇ ਹਨ ਮਾਤ ਭਾਸ਼ਾ ਪੰਜਾਬੀ ਤੇ ਬੋਲੀ ਦਾ ਸੰਘਰਸ਼ ਦੇ ਨਾਲ ਖਲਸਾਈ ਸੋਚ ਭਾਈ ਦਿੱਤ ਸਿੰਘ ਦੇ ਸੁਪਨੇ ਸਕਾਰ ਹੋ ਹਰੇ ਹਨ।

ਸਤਿਕਾਰਯੋਗ ਸੇਵਕ ਸਾਹਿਬ ਜਨਵਰੀ 2012 ਦੇ ਪਹਿਲੇ ਪੰਨੇ ਤੇ ਦਸਮੇਸ਼ ਪਿਤਾ ਦੀ ਤਸਵੀਰ ਤੇ ਤੁਹਾਡੀ ਨਜ਼ਮ ਆ ਵੇਖ ਤੇਰਾ ਖਾਲਸਾ ਕਿਦਾ ਦੇ ਚੰਨ ਚੜਾ ਰਿਹਾ ਏ ਅਜੋਕੇ ਸਮਾਜ ਤੇ ਕਰਾਰਾ ਵਿਅੰਗ ਹੈ। ਸੰਪਾਦਕੀ ਵਿੱਚ ਤੁਸਾਂ ਠੀਕ ਚੋਣ ਕੀਤੀ ਕਿ ਬਿਪਰਵਾਦੀ ਤਿਉਹਾਰਾਂ ਨੇ ਤਾਂ ਸਿੱਖੀ ਦੀ ਵੱਖਰੀ ਪਹਿਚਾਣ ਖਤਮ ਕੀਤੀ ਹੈ। ਫਰਵਰੀ ਅੰਕ ਦੀਂ ਨਵੀਂ ਮਿਆਰੀ ਸਮਗਰੀ ਦੀ ਉਡੀਕ 'ਚ ਤੇ ਉਲੰਪਿਕ ਖੇਡ ਲੇਖ ਤਸਵੀਰ ਸਮੇਤ ਪ੍ਰਕਾਸ਼ਤ ਕਰਨ ਦੀ ਕ੍ਰਿਪਾਲਤਾ ਤੁਰੰਤ ਕਰਨੀ ਜੀ।

ਆਪ ਦਾ ਸ਼ੁਭ ਚਿੰਤਕ
ਕੁਲਦੀਪ ਸਿੰਘ ਪੱਟੀ
ਹੁਸ਼ਿਆਰਪੁਰ।

±±±±

ਪਰਮ ਸਤਿਕਾਰਯੋਗ ਮੁੱਖ ਸੰਪਾਦਕ ਸਾਹਿਬ ਜੀਓ,
ਪੂਰਨ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।
ਆਪ ਜੀ ਦੇ ਬਹੁਤ ਹੀ ਹਰਮਨ ਪਿਆਰੇ ਮੈਹਜ਼ੀਨ ਲਈ ਦੋ ਨਵੀਆਂ ਲਿਖੀਆਂ ਰਚਨਾਵਾਂ ਭੇਜ ਰਿਹਾ ਹਾਂ। ਆਸ ਕਰਦਾ ਹਾਂ ਕਿ ਆਪ ਪਸੰਦ ਕਰੋਗੇ ਅਤੇ ਜਿੰਨੀ ਜਲਦੀ ਹੋ ਸਕਿਆ ਮੈਗਜ਼ੀਨ ਵਿੱਚ ਛਾਪਣ ਦੀ ਖੇਚਲ ਕਰੋਗੇ। ਤਕਲੀਫ ਲਈ ਆਪ ਜੀ ਦਾ ਤਹਿ ਦਿਲੋਂ ਧੰਨਵਾਦ ਕਰਾਂਗਾ। ਤੁਹਾਨੂੰ ਅਤੇ ਬਾਕੀ ਸਹਿਯੋਗੀਆਂ ਨੂੰ ਸਤਿਕਾਰ ਸਹਿਤ ਸਤਿ ਸ੍ਰੀ ਅਕਾਲ।

ਸੁੱਭ ਚਿੰਤਕ ਅਮਰੀਕ ਸਿੰਘ
ਤਲਵੰਡੀ

±±±±

# ਅਣਮੁੱਲੀ ਵਸਤ

ਮੂਲ ਰੂਪ ਰਬਿੰਦਰਨਾਥ ਟੈਗੋਰ ਦੀ ਕਵਿਤਾ, ਅਨੂਵਾਦ ਪ੍ਰੋ. ਐਸ ਕੇ ਲਖਨਪਾਲ ਸਸਕਾਤੂਨ (ਕਨੇਡਾ)

ਜਮਾਦਾਰ ਰਾਏਦਾਸ ਆਪਣੀ ਆਤਮਾ ਦੀ ਇਕਾਂਤ ਵਿੱਚ ਡੁੱਬਿਆ ਹੋਇਆ ਚੁਪਚਾਪ ਬੈਠਾ ਸੀਪ ਉਹਦੀ ਇਸ ਇਕਾਂਤ ਚੋਂ ਨਿਕਲੇ ਹੋਏ ਗੀਤ ਚਿਤੋੜ ਦੀ ਰਾਣੀ ਝਾਲੀ ਦੇ ਕੰਨਾਂ ਤੀਕ ਪੁਜੇ। ਤੇ ਰਾਣੀ ਦੀਆਂ ਨੈਣਾਂ ਤੋਂ ਨੀਰ ਵੱਗ ਤੁਰਿਆ। ਇਹਨਾਂ ਗੀਤਾਂ ਨੇ ਰਾਣੀ ਨੂੰ ਸਭ ਕੁਝ ਭੁਲਾ ਦਿੱਤਾ। ਬਹੁਤ ਦੇਰ ਤੀਕ ਰਾਣੀ ਵਿਚਾਰਾਂ ਵਿੱਚ ਡੁੱਬੀ ਰਹੀ। ਫੇਰ ਉਹ ਉੱਠੀ ਤੇ ਰਾਏਦਾਸ ਕੋਲ ਜਾ ਪਹੁੰਚੀ। ਰਾਏਦਾਸ ਨੇ ਉਹਨੂੰ ਰੱਬ ਦੇ ਰਾਹ ਦੀ ਦੱਸ ਪਾਈ।
ਇਹ ਵੇਖਕੇ ਰਾਜੇ ਦੇ ਬਰਾਹਮਣ ਪੁਜਾਰੀ ਨੇ ਰਾਣੀ ਨੂੰ ਘੂਰਿਆ ਤੇ ਕਿਹਾ ਰਾਣੀ ਨੇ ਅਛੂਤ ਦੀ ਪੁਜਾਰਣ ਬਣਕੇ, ਰਾਜ ਦਰਬਾਰ ਦੇ ਪਵਿੱਤਰ ਨਿਯਮਾਂ ਦੀ ਉਲੰਘਣਾ ਕੀਤੀ ਹੈ। ਇਹ ਸੁਣ ਕੇ ਰਾਣੀ ਨੇ ਉੱਤਰ ਦਿੱਤਾ ਐ ਬ੍ਰਾਹਮਣ ਜਦੋਂ ਤੂੰ ਆਪਣੇ ਰਸਮਾਂ ਰਿਵਾਜ਼ਾਂ ਦੀ ਪੰਡ ਬੰਨ ਰਿਹਾ ਸੀ ਤਾਂ ਉਸ ਵੇਲੇ ਇੱਕ ਸੁਨਿਹਰੀ ਵਸਤ ਜ਼ਮੀਨ ਤੇ ਡਿੱਗ ਪਈ ਸੀ, ਉਹਦਾ ਤੈਨੂੰ ਪਤਾ ਵੀ ਨਹੀਂ ਸੀ ਲੱਗਾ। ਉਹ ਅਨਮੋਲ ਵਸਤ ਸੀ ਪਿਆਰ ਤੇ ਮੇਰੇ ਗੁਰੂ ਨੇ ਆਪਣੀ ਨਿਮਰਤਾ ਦੇ ਅਧੀਨ ਮਿੱਟੀ ਵਿੱਚ ਡਿਗੇ ਹੋਏ ਨੂੰ ਚੁੱਕ ਲਿਆ। ਭਾਵੇਂ ਤੂੰ ਆਪਣੇ ਨਿਰਮੂਲ ਤੇ ਅਣਗਿਣਤ ਵਸਤਾਂ ਤੇ ਖੁਸ਼ ਹੋ ਲੈ ਤੇ ਆਪਣੇ ਤੰਗਦਿਲ ਨੂੰ ਜਾਲਮ ਬਣਾ ਲੈ। ਪਰ ਮੈਂ ਇੱਕ ਭਿਕਾਰ ਦੇ ਵਾਗ ਬਹੁਤ ਖੁਸ਼ ਹਾਂ। ਜਿਹਨੇ ਪਿਆਰ ਦੀ ਅਣਮੁੱਲੀ ਦੌਲਤ ਪਾਈ ਹੈ। ਇਹ ਉਹੀ ਮਿੱਟੀ ਤੋਂ ਚੁਕਿਆ ਹੋਇਆ ਤੁਹਾਡਾ ਹੈ ਜੋ ਅਪਣੇ ਗੁਰੂ ਤੋਂ, ਉਸ ਜਮਾਂਦਾਰ ਤੋਂ ਉਸ ਰਾਏਦਾਸ ਤੋਂ ਪਾਇਆ ਹੈ।

Registration No. R.N.I CHAPUN/2010/33423 P.O REGD. NO CHD/144/2011-13

# ਪੱਤ੍ਰਿਕਾ ਦੇ ਲਾਈਫ ਮੈਂਬਰ



ਸ ਮਹਿੰਦਰ ਸਿੰਘ ਗਿੱਲ
ਮੁੱਖ ਸਰਪ੍ਰਸਤ



ਸ ਜਸਪਾਲ ਸਿੰਘ ਕੰਵਲ
ਚੇਅਰਮੈਨ ਪ੍ਰਬੰਧਕੀ ਬੋਰਡ



ਪ੍ਰੋ. ਐਸ ਕੇ ਲਖਨਪਾਲ
ਕਨੇਡਾ



ਸ਼੍ਰੀ ਕੇਵਲ ਕ੍ਰਿਸ਼ਨ
ਕਨੇਡਾ



ਵੈਦ ਸੁਖਜਿੰਦਰ ਸਿੰਘ
ਜੋਗੀ



ਕਨੇਡਾ ਨਿਵਾਸੀ

# ਪੱਤ੍ਰਿਕਾ ਦੇ ਫਰਵਰੀ ਮਹੀਨੇ ਦੇ ਲੇਖਕ



ਸ. ਭਗਵਾਨ ਸਿੰਘ
ਸ਼ਾਹਅਬਾਦੀ



ਪ੍ਰੋ. ਜਸਵੰਤ ਸਿੰਘ
ਕੈਲਵੀ



ਪ੍ਰੋ. ਕਿਰਪਾਲ ਸਿੰਘ
ਬਡੂੰਗਰ



ਸ. ਅਮਰੀਕ ਸਿੰਘ
ਤਲਵੰਡੀ



ਪ੍ਰੋ. ਇੰਦਰਜੀਤ ਸਿੰਘ
ਗੋਗੋਆਣੀ



ਸ ਗੁਰਨਾਮ ਸਿੰਘ
ਬਿਜਲੀ



ਸ. ਮੇਵਾ ਸਿੰਘ



ਮਾਸਟਰ ਸੁਖਦੇਵ ਸਿੰਘ
ਜਾਚਕ



ਮਾਸਟਰ ਸੰਤੋਖ ਸਿੰਘ



ਸ ਕੁਲਦੀਪ ਸਿੰਘ
ਪੱਟੀ